ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ



# ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ

**28–29 ਜਨਵਰੀ, 1995**

ਦੇਸ਼ ਭਗਤ ਯਾਦਗਾਰ ਹਾਲ ਜਲੰਧਰ

## ਨਾਮਧਾਰੀ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਨਾਮਧਾਰੀ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ ਵਲੋਂ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਜੀ

ਦੀ ਪਾਵਨ ਛਤਰ-ਛਾਇਆ ਹੇਠ ਮਹਾਨ ਸੰਗੀਤਕਾਰ

ਉਸਤਾਦ ਉਧੇ ਖ਼ਾਂ ਸਾਹਿਬ ਅਤੇ ਉਸਤਾਦ ਭਾਈ ਹਰਨਾਮ ਸਿੰਘ ਜੀ

ਨੂੰ ਸਮਰਪਿਤ ਦੋ-ਰੋਜ਼ਾ

# ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ

ਮਿਤੀ **28-29** ਜਨਵਰੀ, **1995** ਨੂੰ

ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਹੋ ਰਿਹਾ ਹੈ।

ਪ੍ਰਸਤਾਵਿਤ ਕਾਰਜ-ਕ੍ਰਮ :

**ਸਨਿਚਰਵਾਰ 28-1-95 ਸ਼ਾਮ 5 ਵਜੇ**

★ ਵਿਦਿਆਰਥੀ ਨਾਮਧਾਰੀ ਕਲਾ ਕੇਂਦਰ — ਗਾਇਨ

★ ਸੁਰਜੀਤ ਸਿੰਘ — ਸਾਰੰਗੀਵਾਦਨ

★ ਮੋਹਨ ਸਿੰਘ ਸੁਖਦੇਵ ਸਿੰਘ — ਯੁਗਲ ਗਾਇਨ

★ ਕਿਰਨਪਾਲ ਸਿੰਘ — ਸੰਤੂਰਵਾਦਨ

★ ਮਧੁਪ ਮੌਦਗਿਲ — ਗਾਇਨ

★ ਸੁਜਾਤ ਹੁਸੈਨ ਖ਼ਾਂ — ਸਿਤਾਰਵਾਦਨ



**ਐਤਵਾਰ 29-1-95 ਸ਼ਾਮ 4 ਵਜੇ**

★ ਰਣਬੀਰ ਸਿੰਘ — ਦਿਲਰੁਬਾ ਵਾਦਨ

★ ਸੁਖਦੇਵ ਸਿੰਘ-ਜਤਿੰਦਰ ਸਿੰਘ — ਪਖਾਵਜ-ਮਿਰਦੰਗ ਯੁਗਲਬੰਦੀ

★ ਵਰਿੰਦਰ ਕੁਮਾਰ — ਸਿਤਾਰਵਾਦਨ

★ ਬੀ. ਐਸ. ਨਾਰੰਗ — ਗਾਇਨ

★ ਗੁਰਦੇਵ ਸਿੰਘ — ਸਰੋਦਵਾਦਨ

★ ਪੰਡਿਤ ਰਾਜਨ-ਸਾਜਨ ਮਿਸ਼ਰਾ — ਗਾਇਨ

ਸੰਗਤ ਕਲਾਕਾਰ :

ਪੰਡਿਤ ਰਮਾ ਕਾਂਤ, ਸੰਦੀਪ ਦਾਸ, ਕਾਲੇ ਰਾਮ, ਪ੍ਰੋ: ਕਿਰਪਾਲ ਸਿੰਘ,
ਹਰਪਾਲ ਸਿੰਘ, ਰਾਜੇਸ਼ ਮਾਲਵੀਆ, ਸੁਖਦੇਵ ਸਿੰਘ, ਹਰਪ੍ਰੀਤ ਸਿੰਘ, ਕੁਲਦੀਪ ਸਿੰਘ।

ਸੁਆਗਤੀ ਸ਼ਬਦ ਸ੍ਰੀ ਜੇ ਕਿਸ਼ਨ ਸੈਣੀ ਮੇਅਰ ਜਲੰਧਰ ਕਹਿਣਗੇ।

ਮੁਖ ਮਹਿਮਾਨ ਡਾ. ਜੁਗਿੰਦਰ ਸਿੰਘ ਪੁਆਰ
ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਹੋਣਗੇ।

ਆਪ ਜੀ ਨੂੰ ਸੰਗੀਤ ਸੰਮੇਲਨ ਵਿਚ ਸ਼ਾਮਲ ਹੋਣ ਵਾਸਤੇ ਸਾਦਰ ਬੇਨਤੀ ਹੈ।

ਸੁਆਗਤ ਕਰਤਾ :

**ਨਾਮਧਾਰੀ ਸੰਗਤ ਜਲੰਧਰ** — **ਨਾਮਧਾਰੀ ਸੰਗੀਤ ਕੇਂਦਰ ਜਲੰਧਰ**

**ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ**

ਸੰਪਰਕ : ਜਗਦੀਸ਼ ਸਿੰਘ ਵਰਿਆਮ ਕਨਵੀਨਰ — ਫੋਨ 222543, 56289

ਸੰਗੀਤ ਸੰਮੇਲਨਾਂ ਦੇ ਮੂਲ ਪ੍ਰੇਰਨਾ ਸ੍ਰੋਤ



ਸਤਿਗੁਰੂ ਜਗਜੀਤ ਸਿੰਘ ਜੀ

# ਸ੍ਰੀ ਭੈਣੀ ਸਾਹਿਬ ਵਿਦਿਆਲਾ ਦੇ

# ਪ੍ਰਥਮ ਸੰਗੀਤ ਉਸਤਾਦਾਂ ਨੂੰ ਨਮਸਕਾਰ

★ ਪ੍ਰੀਤਮ ਸਿੰਘ ਕਵੀ

ਸਮਾਂ ਈਸਵੀ ਸੰਨ ਦਾ ਸਾਲ ੧੯੨੮, ਨਾਮਧਾਰੀ ਵਿਦਿਆਲਾ, ਸ੍ਰੀ ਭੈਣੀ ਸਾਹਿਬ ਵਿਚ ਪਹਿਲੀ ਵਾਰ ਸੰਗੀਤ ਦੀਆਂ ਧੁਨਾਂ 'ਸਾ ਰੇ ਗਾ ਮਾ ਪਾ ਧਾ ਨੀ ਸਾ' ਦੇ ਰੂਪ ਵਿਚ ਗੂੰਜੀਆਂ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਪਕ੍ਰਮ ਸੀ। ਆਪ ਜੀ ਨੂੰ ਪਤਾ ਸੀ ਕਿ ਰੱਬ ਤੇ ਰੂਹ ਦੀ ਖੁਰਾਕ ਸੰਗੀਤ ਹੈ ਅਤੇ ਭਾਈ ਮਰਦਾਨੇ ਦੀ ਰਬਾਬ ਸਤਿਗੁਰੂ ਨਾਨਕ ਦੇਵ ਜੀ ਦੇ ਸੰਗ-ਸਾਥ ਵਿਚ ਕਿਵੇਂ "ਸਤਿਕਰਤਾਰ" ਦੀ ਧੁਨ ਉਪਜਾਕੇ ਗੁਰੂ ਬਾਬੇ ਦੀ ਲਿਵ ਅਕਾਲ ਪੁਰਖ ਨਾਲ ਜੋੜਦੀ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਨਾਨਕ ਰਾਜ ਦੀ ਬਹਾਲੀ ਕੀਤੀ ਸੀ। ਗੁਰੂ ਕੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ, ਸ਼ਾਮਾਂ ਨੂੰ ਸ਼ਬਦ ਚੌਂਕੀ ਵੀ ਸੁਕੀਰਤਨੀਆਂ ਵਲੋਂ ਹੁੰਦੀ। ਸਤਿਗੁਰੂ ਜੀ ਨੇ ਲੱਭ ਲੱਭ ਕੇ ਰਾਗੀ ਰਬਾਬੀ ਇਕੱਤਰ ਕੀਤੇ ਸਨ ਕਿ ਪਿੱਛੇ ਤੋਂ ਚਲੀਆਂ ਆਉਂਦੀਆਂ ਸ਼ਬਦ ਧੁਨਾਂ ਨੂੰ ਜਿਉਂ ਦਾ ਤਿਉਂ ਅੱਗੇ ਲੈ ਜਾਇਆ ਜਾਏ। ਰਾਗ, ਤਾਲ, ਗਾਇਨ ਪਰੰਪਰਾ ਅਤੇ ਸ਼ਬਦਾਂ ਦੀਆਂ ਬੰਦਸ਼ਾਂ ਸੰਭਾਲਣ ਦਾ ਇਹ ਪਲੇਠਾ ਜਤਨ ਸੀ। ਧਾਰਮਿਕ, ਰਾਜਨੀਤਕ ਤੇ ਸਮਾਜਿਕ ਚਰਤਲ ਵਾਸਤੇ ਹੋਰ ਜਤਨਾਂ ਦੇ ਨਾਲ ਸੰਗੀਤ ਪ੍ਰਤੀ ਵੀ ਇਹੋ ਜ਼ਿੰਮੇਵਾਰੀ ਸੀ। ਸਤਿਗੁਰੂ ਹਰੀ ਸਿੰਘ ਜੀ ਨੇ ਵੀ ਆਪਣੇ ਸਮੇਂ ਸਮੁੱਚੀ ਪਰੰਪਰਾ ਨੂੰ ਸੰਜੀਵ ਰੱਖਿਆ।

ਸਾਡਾ ਵਿਚਾਰਯੋਗ ਸਮਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੈ। ਆਪ ਨੇ ਪਹਿਲੇ ਪ੍ਰਥਮੇ ਪਟਿਆਲੇ ਵਾਲੇ ਭਾਈ ਗੱਜਾ ਸਿੰਘ ਜੀ ਦੇ ਸ਼ਾਗਿਰਦ ਭਾਈ ਮਸਤਾਨ ਸਿੰਘ ਤੋਂ ਦਿਲਰੁਬਾ ਵਜਾਣ ਅਤੇ ਸੰਗੀਤ ਦੀ ਬਾਕਾਇਦਗੀ ਦਾ ਗਿਆਨ ਲਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਵਾਨੀ ਦੇ ਦਿਨਾਂ ਵਿਚ ਪਹਿਲਾ ਸ਼ੌਕ ਭਜਨ ਬਾਣੀ, ਸਰੀਰ ਸੁਰੱਖਿਆ ਸੁਡੌਲਤਾ ਅਤੇ ਸ਼ਕਤੀ ਸੰਪੰਨਤਾ ਸੀ ਅਤੇ ਦੂਜਾ ਸੀ ਸ਼ਾਸਤਰੀ ਸੰਗੀਤ ਦੀ ਸਮਝਦਾਰੀ ਹਾਸਲ ਕਰਨਾ।

ਆਪਣੀ ਸੰਗੀਤ ਪ੍ਰਤੀ ਜਾਗਰੂਕਤਾ ਦਾ ਹੀ ਇਹ ਸਿੱਟਾ ਸੀ ਕਿ ਸਤਿਗੁਰੂ ਜੀ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਵੀ ਸੰਗੀਤ ਗਿਆਨ, ਸ਼ੁਰੂ ਬਚਪਨ ਤੋਂ ਹੀ ਦਿਵਾਣਾ ਜ਼ਰੂਰੀ ਸਮਝਿਆ।

ਸਤਿਗੁਰੂ ਜਗਜੀਤ ਸਿੰਘ ਜੀ ਦੱਸਦੇ ਹਨ ਕਿ ਉਨ੍ਹਾਂ ਨੂੰ ਸਾਢੇ ਚਾਰ ਸਾਲ ਦੀ ਆਯੂ ਵਿਚ ਹੀ ਸੰਗੀਤ ਸੁਰਾਂ ਸਿਖਾਣ ਦਾ ਕਾਰਜ ਆਰੰਭ ਹੋ ਗਿਆ ਸੀ। ਇਸ ਦਾ ਮਤਲਬ ਇਹ ਹੈ ਕਿ ੧੯੨੫ ਈਸਵੀ ਦੇ ਦੂਜੇ ਅੱਧ ਵਿਚ ਆਪ ਜੀ ਸੁਰਾਂ ਭਰਨ ਲੱਗ ਪਏ ਸਨ ਅਤੇ ਆਪ ਜੀ ਦੇ ਪ੍ਰਥਮ ਉਸਤਾਦ ਸਨ ਭਾਈ ਹਰਨਾਮ ਸਿੰਘ ਚਵਿੰਡਾ ਜ਼ਿਲ੍ਹਾ ਅੰਮ੍ਰਿਤਸਰ ਵਾਲੇ। ਭਾਈ ਹਰਨਾਮ ਸਿੰਘ ਜੀ ਲੰਮਾ ਸਮਾਂ ਖਾਸਕਰ ਜਵਾਨੀ ਵਿਚ ਨਾਮਧਾਰੀ ਦੀਵਾਨਾਂ ਦੀ ਸ਼ੋਭਾ ਸਨ। ਦਰਮਿਆਨਾ ਕੱਦ, ਰੰਗ ਦੇ ਗੋਰੇ, ਢੰਗ ਦੇ ਮਰਿਯਾਦਾ ਬੱਧੇ ਚੜ੍ਹਦੀ ਕਲਾ ਦੇ ਇਸ ਕਲਾਕਾਰ ਨੇ ਲੋਕ ਸੰਗੀਤ ਦੀਵਾਨਾਂ ਨੂੰ ਨਵੇਲੀ ਗਾਇਨ ਦਿਸ਼ਾ ਦਿਤੀ।

ਪ੍ਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਹਿਜੇ ਸਹਿਜੇ ਲੋਕ-ਮੁਖੀ ਧੁਨਾਂ ਤੋਂ ਵਿਰੱਕਤ ਹੋ ਪਰੰਪਰਾ ਮੁਖ ਗਾਇਨ ਪੱਧਤੀ ਨੂੰ ਤਰਜੀਹ ਦਿਤੀ ਅਤੇ ਇੰਝ ਪੂਰਬਲੇ ਰਬਾਬੀ ਘਰਾਨਿਆਂ—ਭਾਈ ਦਿੱਤੂ, ਭਾਈ ਕਿਰਪਾਲ ਸਿੰਘ, ਭਾਈ ਕਾਲੂ, ਭਾਈ ਲਾਲ, ਭਾਈ ਤਾਬਾ, ਭਾਈ ਨਸੀਰ ਆਦਿ ਗੁਣੀ ਕੀਰਤਨੀਆਂ ਤੋਂ ਆਪਣੇ ਬੱਚਿਆਂ ਵਿਚ ਪੁਰਾਤਨ ਸ਼ਬਦ ਰੀਤਾਂ ਨੂੰ ਸਿਖਵਾਇਆ ਅਤੇ ਇਨ੍ਹਾਂ ਵਿਚ ਬਢੋਤਰੀ ਕੀਤੀ।

ਉਸਤਾਦ ਭਾਈ ਹਰਨਾਮ ਸਿੰਘ ਚਵਿੰਡਾ ਨਾਮਧਾਰੀ ਸੰਗੀਤ ਸਕੂਲ ਦੀ ਪਹਿਲੀ ਹਸਤੀ ਸਨ, ਜਿਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਵਿਖੇ ਨਿਰੰਤਰ ੨੫ ਸਾਲ ਰਹਿ ਕੇ ਬੱਚਿਆਂ ਵਿਚ ਸ਼ਾਸਤਰੀ ਸੰਗੀਤ ਕਲਾ ਆਰੋਪਣ ਕੀਤੀ। ਭਾਈ ਸਾਹਿਬ ਇਸ ਸਮੇਂ ੫੦ ਕੁ ਸਾਲਾਂ ਦੀ ਆਯੂ ਦੇ ਪ੍ਰਤੀਤ ਹੁੰਦੇ ਸਨ। ਆਪ ਜੀ ਦਾ ਉਠਣਾ ਬੈਠਣਾ, ਰਹਿਣ ਸਹਿਣ, ਕਲਾ ਪ੍ਰਿਯ ਅਤੇ ਨੇਮਬੱਧ ਸੀ। ਅੰਮ੍ਰਿਤ ਵੇਲੇ ਦਾ ਇਸ਼ਨਾਨ

# ਸ੍ਰੀ ਭੈਣੀ ਸਾਹਿਬ ਦੇ ਸੰਗੀਤ ਉਸਤਾਦ



ਉਸਤਾਦ ਊਧੋ ਖ਼ਾਂ ਸਾਹਿਬ



ਭਾਈ ਹਰਨਾਮ ਸਿੰਘ ਜੀ

ਜਿਨ੍ਹਾਂ ਦੀ ਯਾਦ ਨੂੰ
ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਜਲੰਧਰ 1995

ਸਮਰਪਿਤ ਹੈ

ਅਤੇ ਭਜਨ ਬਾਣੀ ਨਾਲ ਦਿਨ ਆਰੰਭ ਕਰਨਾ ਅਚੁੱਕ ਨੇਮ ਸੀ। ਮੈਨੂੰ ਉਨ੍ਹਾਂ ਦੀ ਭੈਣੀ ਸਾਹਿਬ ਰਹਿੰਦਿਆਂ ਸੇਵਕੀ ਦਾ ਸਮਾਂ ਮਿਲਿਆ ਹੈ। ਨੇਮਬੱਧਤਾ ਉਨ੍ਹਾਂ ਦਾ ਬਿਨਾਂ ਝੁਕਝੁਕਾ ਤੋਂ ਗੁਣ ਸੀ।

ਪਹਿਲੇ ਪ੍ਰਥਮੇ ਉਨ੍ਹਾਂ ਦੀ ਨਿਵਾਸ ਕੁਟੀਆ, ਅੱਜ ਕਲ੍ਹ ਦੇ ਭੈਣੀ ਸਾਹਿਬ ਵਾਲੀ ਸ਼ਮਸ਼ਾਨ ਸ਼ਾਲਾ ਦੇ ਕੋਲ ਸੀ। ਏਥੋਂ ਆਪ ਜੀ ਆਉਂਦੇ ਅਤੇ ਸੰਗੀਤ ਸਿਖਿਆ ਸਵੇਰੇ ੪ ਤੋਂ ੬ ਤਕ ਸਰਦੀਆਂ ਵਿਚ ਅਤੇ ੩ ਤੋਂ ੫ ਤਕ ਗਰਮੀਆਂ ਵਿਚ ਚਲਦੀ। ਸ੍ਰੀ ਭੈਣੀ ਸਾਹਿਬ ਵਿਖੇ ਪੱਕੀਆਂ ਇੱਟਾਂ ਦੇ ਬਣੇ ਰਾਮਸਰ ਕੋਲ ਦੇ ਸਕੂਲ ਵਿਚ ਲਹਿੰਦੀ-ਉਤਰੀ ਨੁੱਕਰੇ ਉਹ ਕਮਰਾ ਸੀ ਜਿਥੇ ਸਾਹਿਬਜ਼ਾਦਿਆਂ ਅਤੇ ਹੋਰ ਬੱਚਿਆਂ ਨੂੰ ਸੁਰਾਂ ਭਰਾਈਆਂ ਜਾਂਦੀਆਂ, ਟਿਕ ਕੇ ਇਕੋ ਲੈਅ ਵਿਚ ਗਾਉਣ ਵਾਸਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਵੇਲੇ ਦੇ ਮਿਸਤਰੀ ਤੇ ਬਾਅਦ ਵਿਚ ਬਣੇ ਸੂਬਾ ਗੰਡਾ ਸਿੰਘ ਜੀ ਤੋਂ ਇਕ ਲੈਅ-ਮਸ਼ੀਨ ਬਣਵਾ ਦਿਤੀ, ਜਿਸ ਵਿਚ ਤਿੰਨ ਤਾਲ, ਚਾਰ ਤਾਲ, ਧਮਾਰ ਆਦਿ ਦੀਆਂ ਤਾਲੀਆਂ ਤੇ "ਟਿੱਕ-ਟਿੱਕ" ਹੁੰਦੀ ਸੀ। "ਤਾਲੀ" ਅਤੇ "ਖਾਲੀ" ਦਾ ਨਿਸ਼ਾਨ ਪੂਰੀ ਤਰ੍ਹਾਂ ਵਿਭਿੰਨ ਸੀ।

ਭਾਈ ਹਰਨਾਮ ਸਿੰਘ ਜੀ ਦੀ ਮਿਹਨਤ, ਉੱਦਮ ਅਤੇ ਪਹੁੰਚ ਨੇ ਨਾਮਧਾਰੀ ਵਿਦਿਆਲਾ ਦੇ ਸੰਗੀਤ ਸਿਖਦੇ ਬੱਚਿਆਂ ਵਿਚ ਕੁਛ ਵਿਸ਼ੇਸ਼ ਗੁਣ ਵਿਕਸਤ ਕੀਤੇ। ਸਵੱਛਤਾ, ਮਰਿਯਾਦਾ, ਬੋਲਚਾਲ ਦੀ ਹਲੀਮੀ ਅਤੇ ਕਲਾਕਾਰਾਂ ਵਰਗੀਆਂ ਖੂਬੀਆਂ। ਗਾਉਣ ਵਾਲਿਆਂ ਦੇ ਆਯੂ ਵਰਗ ਅਨੁਸਾਰ ਦੋ ਕਲਾਸਾਂ ਹੁੰਦੀਆਂ—ਇਕ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਸਿਖਦੇ, ਦੂਜੀ ਵਿਚ ਮਹਾਰਾਜ ਬੀਰ ਸਿੰਘ ਜੀ।

ਸੁਰ ਸ਼ੁਧੀ ਅਤੇ ਸ਼ਬਦ ਸ਼ੁਧੀ, ਇਸ ਵਲ ਖਾਸ ਧਿਆਨ ਰੱਖਿਆ ਜਾਂਦਾ।

੧੯੩੨ ਈ: ਦੇ ਲਾਗੇ ਇਸ ਸਕੂਲ ਵਿਚ ਇਕ ਹੋਰ ਸੰਗੀਤ ਅਧਿਆਪਕ ਦਾ ਵਾਧਾ ਹੋਇਆ। ਇਹ ਸਨ ਬਜ਼ੁਰਗ ਉਮਰ ਦੇ ਖ਼ਾਂ ਸਾਹਿਬ ਉਧੋਂ ਖ਼ਾਂ ਅਤੇ ਇਹਨਾਂ ਦਾ ਵੱਡਾ ਬੇਟਾ ਉਸਤਾਦ ਰਹੀਮ ਬਖ਼ਸ਼। ਇਹਨਾਂ ਦਾ ਪਿੰਡ ਭੈਣੀ ਸਾਹਿਬ ਤੋਂ ਦੱਖਣ-ਪੂਰਬ ਦੀ ਦਿਸ਼ਾ ਵਲ ਰਾਮਪੁਰ ਸੀ। ਇਹ ਤਲਵੰਡੀ ਘਰਾਣੇ ਦੇ ਕਲਾਉਂਤ (ਕਲਾਵੰਤ) ਸਨ। ਇਨ੍ਹਾਂ ਤੋਂ ਸਾਨੂੰ ਛੋਟਾ ਖਿਆਲ, ਵੱਡਾ ਖਿਆਲ ਅਤੇ ਧਰੁਪਦ ਧਮਾਰ ਆਦਿ ਦੀ ਸਿਖਿਆ ਮਿਲੀ। ਇਹ ਮੁਸਲਮਾਨ



ਉਸਤਾਦ ਰਹੀਮ ਬਖ਼ਸ਼

ਮਰਾਸੀ ਪਿਤਾ ਪੁਤਰ ਸਾਡੇ ਸਭ (ਸੰਗੀਤ ਸਿਖਦੇ ਬੱਚਿਆਂ) ਲਈ ਉਸਤਾਦ ਹਰਨਾਮ ਸਿੰਘ ਜੀ ਵਾਂਗ ਹੀ ਸਤਿਕਾਰਤ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ, ਕਿਉਂਕਿ ਸੰਗੀਤ ਦੇ ਮਹਾਂ-ਪਾਰਖੀ ਸਨ, ਖਾਸਕਰ ਸ਼ਾਸਤਰੀ ਸੰਗੀਤ ਦੇ, ਇਸ ਲਈ ਉਨ੍ਹਾਂ ਦੀ ਰੀਝ ਸੀ ਕਿ ਉਨ੍ਹਾਂ ਦੇ ਸਕੂਲ ਦੇ ਬੱਚੇ ਸ਼ਾਸਤਰੀ ਸੰਗੀਤ ਬਿਨਾਂ ਹੋਰ ਕਿਸੇ ਪਾਸੇ ਧਿਆਨ ਨਾ ਦੇਣ। ਉਸਤਾਦ ਹਰਨਾਮ ਸਿੰਘ ਜੀ ਦੀ ਇਹ ਇੱਛਾ ਰਹਿੰਦੀ ਕਿ ਇਨ੍ਹਾਂ ਦੇ ਸਕੂਲ ਦੇ ਬੱਚੇ ਮੁਕਾਬਲੇ ਵਿਚ ਪੈਣ ਲਈ ਸੰਗੀਤ ਕਾਨਫਰੰਸਾਂ, ਸੰਮੇਲਨਾਂ ਵਿਚ ਭਾਗੀਦਾਰ ਹੋਣ ਤਾਂ ਕਿ ਬੱਚਿਆਂ ਨੂੰ ਆਪਣੀ ਸ਼ਕਤੀ ਦਾ ਅਹਿਸਾਸ ਹੋਵੇ ਅਤੇ ਮੁਕਾਬਲਿਆਂ ਵਿਚ ਨਿਤਰਨ ਦੀ ਰੁਚੀ ਪਣਪੇ।

ਉਸਤਾਦ ਹਰਨਾਮ ਸਿੰਘ, ਉਸਤਾਦ ਉਧੋਂ ਖ਼ਾਂ ਸਾਹਿਬ ਅਤੇ ਉਸਤਾਦ ਰਹੀਮ ਬਖ਼ਸ਼ ਦੀ ਹੀ ਮਿਹਨਤ, ਲਗਨ ਅਤੇ ਸਿਖਿਆ ਦਾ ਇਹ ਫਲ ਹੈ ਕਿ ਅੱਜ ਵੀ ਸ੍ਰੀ ਭੈਣੀ ਸਾਹਿਬ ਦਾ ਸੰਗੀਤ ਸਕੂਲ ਆਪਣੀ ਹੋਂਦ ਰਖਦਾ ਹੈ। ਸਤਿਗੁਰੂ

ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਸਦਕਾ ਅੱਜ ਇਸ ਸਕੂਲ ਦੇ ਬੱਚੇ ਦੇਸ਼-ਵਿਦੇਸ਼ ਵਿਚ ਆਪਣੀ ਕਲਾ ਦਾ ਜੌਹਰ ਵਿਖਾਣ ਦੇ ਯੋਗ ਹੋਏ ਹਨ ।

ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੇ ਧਿਆਨ ਅਤੇ ਕਿਰਪਾ ਸਦਕਾ ਭਾਰਤ ਦੇ ਸਰਬ-ਸਰੇਸ਼ਟ ਗਾਇਕਾਂ ਵਾਦਕਾਂ ਦੇ, ਨਾਮਧਾਰੀ ਸਮਾਜ ਦੇ ਬੱਚੇ, ਨਾਮੀ ਸ਼ਾਗਿਰਦ ਹਨ । ਇਸ ਤੋਂ ਪਹਿਲਾਂ ਕਿ ਅੱਜ ਦੇ ਉਸਤਾਦਾਂ ਸ਼ਾਗਿਰਦਾਂ ਦੀ ਚਰਚਾ ਕਰੀਏ ਚੰਗਾ ਰਹੇਗਾ ਕਿ ਉਸਤਾਦ ਹਰਨਾਮ ਸਿੰਘ ਜੀ, ਊਧੋ ਖ਼ਾਂ ਅਤੇ ਰਹੀਮ ਬਖ਼ਸ਼ ਜੀ ਦੇ ਸ਼ਾਗਿਰਦਾਂ ਦੇ ਨਾਮ ਲਿਖ ਲਈਏ :—

## ਪਹਿਲੀ ਟੋਲੀ

੧. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

੨. ਪੰਡਤ ਰਾਜਿੰਦਰ ਸਿੰਘ ਗੁਰੂਸਰ ਜ਼ਿਲਾ ਫਿਰੋਜ਼ਪੁਰ

੩. ਸ੍ਰੀ ਕੁੰਦਨ ਸਿੰਘ ਨਕਈ, ਪਿੰਡ ਸਹਾਰੀ, ਜ਼ਿਲਾ ਲਾਹੌਰ ।

੪. ਸ੍ਰੀ ਤਰਲੋਕ ਸਿੰਘ ਨਕਈ, ਪਿੰਡ ਸਹਾਰੀ, ਜ਼ਿਲਾ ਲਾਹੌਰ ।

੫. ਸ੍ਰੀ ਬਲਵੰਤ ਸਿੰਘ ਸਪੁਤਰ ਸ: ਸੰਤ, ਸਿੰਘ ਬੀੜ ਮਰਾੜ੍ਹ ।

੬. ਪ੍ਰੀਤਮ ਸਿੰਘ ਕਵੀ ਪਿੰਡ ਡਫਰਕੇ ਜ਼ਿਲਾ ਲਾਹੌਰ ਨਾਭਾ ।

੭. ਸ੍ਰੀ ਸੰਤੋਖ ਸਿੰਘ ਰਿਖੀ, ਗੁਜਰਾਂ ਵਾਲਾ ।

## ਦੂਜੀ ਟੋਲੀ

੧. ਮਹਾਰਾਜ ਬੀਰ ਸਿੰਘ ਜੀ

੨. ਸ੍ਰੀ ਹਜੂਰ ਸਿੰਘ ਚੰਦਰਹਾਂਸ ਪਿੰਡ ਕੋਟਲੀ ਅਰੂੜਾ, ਜ਼ਿਲਾ ਗੁਜਰਾਂ ਵਾਲਾਂ ।

੩. ਸ੍ਰੀ ਮਾਨ ਸਿੰਘ ਪਿੰਡ ਕੋਟਲੀ ਅਰੂੜ, ਜ਼ਿਲਾ ਗੁਜਰਾਂ ਵਾਲਾ ।

੪. ਸ੍ਰੀ ਗੁਰਬਖਸ਼ ਸਿੰਘ ਰਾਵਲਪਿੰਡੀ

੫. ਸ੍ਰੀ ਬਲਵੰਤ ਸਿੰਘ ਰਾਵਲਪਿੰਡੀ

ਅੱਜ ਦਾ ਸਮਾਂ ਗਿਣਿਆਂ, ਹੇਠ ਲਿਖੇ ਅਨੁਸਾਰ ਉਸਤਾਦੀ-ਸ਼ਗਿਰਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਪ੍ਰਤੀ ਸੰਵੇਦਨ ਸ਼ੀਲਤਾ ਅਤੇ ਲਗਾਉ ਦਾ ਪਰਿਚੈ



ਪੰਡਿਤ ਮਹਾਂਦੇਵ ਪ੍ਰਸਾਦ ਕੱਥਕ

ਦਿੰਦੀ ਹੈ । ਏਥੇ ਛੋਟਾ ਜਿਹਾ ਵੇਰਵਾ ਉਸਤਾਦੀ ਸ਼ਗਿਰਦੀ ਦਾ ਦਿੰਦੇ ਹਾਂ : ਉਪਰ ਉਸਤਾਦ ਜਨਾਂ ਦੇ ਨਾਮ ਹਨ ਥਲੇ ਸ਼ਾਗਿਰਦ ਕਲਾਕਾਰਾਂ ਦੇ ।

### ੧. ਉਸਤਾਦ ਵਲਾਇਤ ਖਾਂ –

੧. ਸ੍ਰੀ ਧਰਮਵੀਰ ਸਿੰਘ ਯੂ. ਕੇ. (ਸਿਤਾਰ)

੨ ਸ੍ਰੀ ਸ਼ੇਰ ਸਿੰਘ ਚਾਵਲਾ, ਅਮ੍ਰੀਕਾ (ਸਿਤਾਰ)

੩. ਸ੍ਰੀ ਬਲਜੀਤ ਸਿੰਘ ਖਾਪੜਖੇੜੀ (ਗਾਇਣ)

. ਸ੍ਰੀ ਮੋਹਣ ਸਿੰਘ ਭੈਣੀ ਸਾਹਿਬ (ਗਾਇਣ)

੫. ਸ੍ਰੀ ਸੁਖਦੇਵ ਸਿੰਘ ਭੈਣੀ ਸਾਹਿਬ(ਗਾਇਣ)

### ੨. ਉਸਤਾਦ ਅਮਜਦ ਅਲੀ ਖਾਂ—

੧. ਸ੍ਰੀ ਗੁਰਦੇਵ ਸਿੰਘ ਯੂ. ਕੇ. (ਸਰੋਦ)

੨. ਸ੍ਰੀ ਹਰਭਜਨ ਸਿੰਘ ਦਿੱਲੀ । (ਸਿਤਾਰ)

### ੩. ਪੰਡਤ ਰਾਮ ਨਾਰਾਇਣ ਬੰਬਈ—

੧. ਸ੍ਰੀ ਸੁਰਜੀਤ ਸਿੰਘ, ਦਿੱਲੀ (ਸਾਰੰਗੀਵਾਦਕ)

੨. ਸ੍ਰੀ ਅਰਵਿੰਦਰ ਸਿੰਘ ਮੰਡੀ (ਬੰਬਈ)

੪. ਪੰਡਤ ਸ਼ਿਵ ਕੁਮਾਰ ਸ਼ਰਮਾ (ਸੰਤੂਰ)

੧. ਸ੍ਰੀ ਹਰਜਿੰਦਰਪਾਲ ਸਿੰਘ ਜੱਬਲਪੁਰ (ਐਮ. ਪੀ.)

੨. ਸ੍ਰੀ ਕਿਰਨਪਾਲ ਸਿੰਘ ਯੂ. ਕੇ.

੩. ਸ੍ਰੀ ਹਰਪਾਲ ਸਿੰਘ ਭੱਲੀ (ਨਰੋਬੀ)

੫. ਪੰਡਤ ਹਰੀ ਪ੍ਰਸਾਦ ਚੌਰਸੀਆ (ਬੰਸਰੀ)

੧. ਸ੍ਰੀ ਸਤਪਾਲ ਸਿੰਘ ਜੰਮੂ ।

੬. ਪੰਡਤ ਕਿਸ਼ਨ ਮਹਾਰਾਜ ਬਨਾਰਸ (ਤਬਲਾ)

੧. ਸ੍ਰੀ ਸੁਖਦੇਵ ਸਿੰਘ, ਜਲੰਧਰ

੨. ਸ੍ਰੀ ਸੁਖਵਿੰਦਰ ਸਿੰਘ ਪਿੰਕੀ, ਯੂ. ਕੇ., ਭੈਣੀ ਸਾਹਿਬ

੩. ਸ੍ਰੀ ਹਰਪਾਲ ਸਿੰਘ ਭੱਲੀ ਨਰੋਬੀ

੪. ਸ੍ਰੀ ਸੁਖਵਿੰਦਰ ਸਿੰਘ ਜਲੰਧਰ

੫. ਸ੍ਰੀ ਸੁਖਦੇਵ ਸਿੰਘ ਸੁਖੀ, ਭੈਣੀ ਸਾਹਿਬ

੭. ਪੰਡਤ ਬਿਰਜੂ ਮਹਾਰਾਜ (ਨ੍ਰਿਤ)

੧. ਸ੍ਰੀ ਅਮਰ ਸਿੰਘ. ਐਬਾ-ਭੈਣੀ ਸਾਹਿਬ

੮. ਪੰਡਤ ਦੁਰਗਾ ਲਾਲ (ਨ੍ਰਿਤ)

੧. ਸ੍ਰੀ ਬਲਵੰਤ ਸਿੰਘ ਦਿੱਲੀ

੨. ਸ੍ਰੀ ਸੁਖਦੇਵ ਸਿੰਘ ਭੈਣੀ ਸਾਹਿਬ (ਪਖਾਵਜ),

੯. ਪੰਡਤ ਸਾਮਤਾ ਪ੍ਰਸਾਦ ਬਨਾਰਸ (ਤਬਲਾ)

੧. ਸ੍ਰੀ ਅਵਤਾਰ ਸਿੰਘ ਅਮ੍ਰਿਤਸਰੀ (ਸਵ:)

੨. ਸ੍ਰੀ ਗੁਰਦਿਤ ਸਿੰਘ ਦਿੱਲੀ

੧੦. ਉਸਤਾਦ ਅੱਲਾ ਰੱਖਾ (ਤਬਲਾ)

੧. ਸ੍ਰੀ ਜਤਿੰਦਰਪਾਲ ਸਿੰਘ ਜਲੰਧਰ (ਪਖਾਵਜ)

੨. ਸ੍ਰੀ ਕੁਲਵੰਤ ਸਿੰਘ ਜਲੰਧਰ (ਤਬਲਾ)

੩. ਸ੍ਰੀ ਤਰਸੇਮ ਸਿੰਘ ਜਲੰਧਰ (ਤਬਲਾ)



ਉਸਤਾਦ ਭਾਈ ਮਸਤਾਨ ਸਿੰਘ ਜੀ

੪. ਸ੍ਰੀ ਕੁਲਵਿੰਦਰ ਸਿੰਘ ਜਲੰਧਰ

੫. ਸ੍ਰੀ ਸੁਰਿੰਦਰ ਸਿੰਘ ਮੰਡੀ (ਬੰਬਈ)

੧੧. ਉਸਤਾਦ ਬਿਸਮਿਲਾ ਖਾਂ (ਸ਼ਹਿਨਾਈ)

੧. ਸ੍ਰੀ ਬਲਜੀਤ ਸਿੰਘ ਖਾਪੜ ਖੇੜੀ

੧੨. ਉਸਤਾਦ ਪਿਆਰਾ ਸਿੰਘ

(ਤਾਰ ਸ਼ਹਿਨਾਈ) ੧. ਸ੍ਰੀ ਗੁਰਦੇਵ ਸਿੰਘ ਸਰੋਦ

੨. ਠਾਕੁਰ ਉਦੇ ਸਿੰਘ ਜੀ

੩. ਸ੍ਰੀ ਬਲਜੀਤ ਸਿੰਘ ਖਾਪੜ ਖੇੜੀ

੪. ਸ੍ਰੀ ਹਰਬੰਸ ਸਿੰਘ ਘੁੱਲਾ

੧੩. ਪੰਡਤ ਪ੍ਰੇਮ ਵਲਭ (ਤਬਲਾ)

੧. ਸ੍ਰੀ ਸੁਰਜੀਤ ਸਿੰਘ ਮੱਤੂ ਯੂ. ਕੇ.

੧੪. ਸ੍ਰੀ ਰਾਜਨ-ਸਾਜਨ ਮਿਸ਼ਰਾ ਬੰਧੂ (ਗਾਇਨ)

(੧) ਸ੍ਰੀ ਮੋਹਣ ਸਿੰਘ ਭੈਣੀ ਸਾਹਿਬ

(੨) ਸ੍ਰੀ ਸੁਖਦੇਵ ਸਿੰਘ ਭੈਣੀ ਸਾਹਿਬ

(੩) ਸ੍ਰੀ ਸਵਿੰਦਰਪਾਲ ਸਿੰਘ ਜਲੰਧਰ

(੪) ਬੀਬੀ ਕੰਵਲਜੀਤ ਕੌਰ ਸਵੀਟੀ ਦਿੱਲੀ
(੫) ਸ੍ਰੀ ਗੁਰਮੀਤ ਸਿੰਘ ਖਾਪੜਖੇੜੀ
(੬) ਸ੍ਰੀ ਮਈਆ ਸਿੰਘ ਬੰਕੌਕ (ਥਾਈਲੈਂਡ)

੧੫. ਪੰਡਤ ਹਨੂੰਮਾਨ ਪ੍ਰਸ਼ਾਦ ਮਿਸ਼ਰਾ (ਸਾਰੰਗੀ)
(੧) ਸ੍ਰੀ ਸੁਰਜੀਤ ਸਿੰਘ ਦਿੱਲੀ
(੨) ਹਰਿੰਦਰਪਾਲ ਸਿੰਘ ਰਿਐਤ ਯੂ. ਕੇ.

੧੬. ਉਸਤਾਦ ਇਮਰਤ ਖਾਂ (ਸਿਤਾਰ)
(੧) ਸ੍ਰੀ ਸੁਰਿੰਦਰ ਸਿੰਘ ਸ਼ਿੰਦਰੀ, ਭੈਣੀ ਸਾਹਿਬ
(੨) ਸ੍ਰੀ ਗੁਰਮੁਖ ਸਿੰਘ ਭੈਣੀ ਸਾਹਿਬ
(੩) ਸ੍ਰੀ ਅਮਰੀਕ ਸਿੰਘ ਭੈਣੀ ਸਾਹਿਬ
(੪) ਸ੍ਰੀ ਤਜਿੰਦਰ ਸਿੰਘ ਰੀਟਾ (ਕੈਨੇਡਾ)
(੫) ਚਰਨ ਸਿੰਘ ਜੰਮੂ

੧੭. ਸ੍ਰੀ ਐਲ. ਕੇ, ਪੰਡਿਤ (ਗਾਇਨ)
(੧) ਬੀਬੀ ਸਰਬਜੀਤ ਕੌਰ, ਦਿੱਲੀ

੧੮. ਪੰਡਤ ਗੋਪਾਲ ਕ੍ਰਿਸ਼ਨ (ਵੀਣਾ)
(੧) ਸ੍ਰੀ ਬਲਜੀਤ ਸਿੰਘ, ਖਾਪੜਖੇੜੀ
(੨) ਸ੍ਰੀ ਮਹਿਲ ਸਿੰਘ ਸੰਤ ਨਗਰ (ਸਰਸਾ)

੧੯. ਸ੍ਰੀ ਰਾਮ ਜੀ ਮਿਸ਼ਰਾ (ਤਬਲਾ)
(੧) ਸ੍ਰੀ ਹਰਪ੍ਰੀਤ ਸਿੰਘ ਸੋਨੂ (ਗਵਾਲੀਅਰ)

੨੦. ਪ੍ਰੋ. ਯਸ਼ਪਾਲ ਚੰਡੀਗੜ੍ਹ (ਗਾਇਨ)
(੧) ਸ੍ਰੀ ਅਸ਼ਵਿੰਦਰ ਲੁਧਿਆਣਾ
(੨) ਬੀਬੀ ਸ਼ਿਵਰੰਜਨੀ ਕੌਰ ਲੁਧਿਆਣਾ
(੩) ਬੀਬੀ ਜਗਦੀਪ ਕੌਰ ਦੀਪੀ, ਜੰਮੂ।

ਇਥੇ ਅਸੀਂ ਕੁਝ ਹੋਰ ਮਾਨਯੋਗ ਉਸਤਾਦ ਹਸਤੀਆਂ ਦਾ ਜ਼ਿਕਰ ਵੀ ਕਰਨਾ ਚਾਹੁੰਦੇ ਹਾਂ ਜਿਨ੍ਹਾਂ ਨੇ ਵਿਦਿਆਰਥੀਆਂ ਨੂੰ ਸੰਗੀਤ ਸਿਖਿਆ ਦਿਤੀ, ਜੋ ਬਾਅਦ ਵਿਚ ਹੋਰ ਵਡੇ ਗੁਰੂਜਨਾਂ ਪਾਸ ਗਏ।

ਮਸ਼ਹੂਰ ਪਖਾਵਜੀ ਉਸਤਾਦ ਨਿਹਾਲ ਸਿੰਘ ਨੇ ਬਹੁਤ ਮਿਹਨਤ ਨਾਲ ਸ੍ਰੀ ਭੈਣੀ ਸਾਹਿਬ ਰਹਿ ਕੇ ਤਬਲੇ ਪਖਾਵਜ ਦੀ ਸਿਖਿਆ ਦਿਤੀ। ਸੁਖਵਿੰਦਰ ਸਿੰਘ ਪਿੰਕੀ ਦੇ ਪ੍ਰਥਮ ਉਸਤਾਦ ਭਾਈ ਨਿਹਾਲ ਸਿੰਘ ਹੀ ਸਨ। ਸ. ਮਹਿੰਦਰ ਸਿੰਘ ਠੁਮਰੀ ਵਾਲੇ ਸ੍ਰੀ ਭੈਣੀ ਸਾਹਿਬ, ਮੰਡੀ, ਦਿੱਲੀ ਆਦਿ ਥਾਵਾਂ ਤੇ ਰਹਿ ਕੇ ਬੱਚਿਆਂ ਨੂੰ ਤਾਲੀਮ ਦੇਂਦੇ ਆ ਰਹੇ ਹਨ। ਉਸਤਾਦ ਹਰਭਜਨ ਸਿੰਘ ਜੀ ਦਾ ਯੋਗਦਾਨ ਬਹੁਤ ਸਲਾਹੁਣਯੋਗ ਹੈ। ਇਹ ਅਜ ਕਲ੍ਹ ਸ੍ਰੀ ਭੈਣੀ ਸਾਹਿਬ ਰਹਿਕੇ ਸੰਗੀਤ ਵਿਦਿਆਰਥੀਆਂ ਨੂੰ ਗਾਇਨ ਦੀ ਸਿਖਿਆ ਦੇ ਰਹੇ ਹਨ। ਸਵਰਗੀ ਸ. ਅਵਤਾਰ ਸਿੰਘ ਜੀ ਤਬਲੇ ਦੇ ਕੁਸ਼ਲ ਕਲਾਕਾਰ ਸਨ। ਬੱਚਿਆਂ ਨੂੰ ਤਬਲਾ ਸਿਖਾਉਣ ਅਤੇ ਸੰਗੀਤ ਸੰਬੰਧੀ ਹੋਰ ਕਾਰਜ ਵਿਚ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਾਇਕ ਸਨ। ਪੰਡਿਤ ਰਮਾਂ ਕਾਂਤ ਜੀ ਜਲੰਧਰ ਅਤੇ ਸ੍ਰੀ ਭੈਣੀ ਸਾਹਿਬ ਵਿਚ ਅਨੇਕਾਂ ਹੀ ਵਿਦਿਆਰਥੀਆਂ ਨੂੰ ਤਬਲੇ ਦੀ ਸਿਖਿਆ ਦਿੰਦੇ ਆ ਰਹੇ ਹਨ। ਪ੍ਰੋ. ਕਿਰਪਾਲ ਸਿੰਘ ਜਲੰਧਰ ਗਾਇਨ ਦੀ ਸਿਖਿਆ ਦਿੰਦੇ ਹਨ। ਸ੍ਰੀ ਨਰਿੰਦਰ ਕੁਮਾਰ ਨਰੂਲਾ ਪਟਿਆਲਾ ਸਿਤਾਰ ਵਾਲੇ ਵੀ ਸੰਗੀਤ ਸਿਖਿਆ ਦੀ ਸੇਵਾ ਕਰਦੇ ਆ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤ ਪ੍ਰਤੀ ਪ੍ਰਤੀਬੱਧਤਾ ਦਰਸਾਂਦਿਆਂ ਸ੍ਰੀ ਭੈਣੀ ਸਾਹਿਬ ਵਿਖੇ ੧੯੯੩ ਅਪ੍ਰੈਲ ਤੋਂ "ਨਾਮਧਾਰੀ ਕਲਾ ਕੇਂਦਰ" ਦੇ ਨਾਮ ਨਾਲ ਇਕ ਸੰਗੀਤ ਸਮਰਪਤ ਸੰਸਥਾ ਸਥਾਪਤ ਕੀਤੀ ਹੈ, ਜਿਸ ਦਾ ਪ੍ਰਬੰਧਕ ਯੂਨਿਟ ਹੈ:

ਉਸਤਾਦ ਹਰਭਜਨ ਸਿੰਘ ਜੀ (ਸਿਤਾਰ, ਗਾਇਨ), ਸ੍ਰੀ ਵਰਿੰਦਰ ਕੁਮਾਰ ਜੀ ਜਲੰਧਰ (ਸਿਤਾਰ), ਬੀਬੀ ਨਰਿੰਦਰ ਕੌਰ, ਨਰੋਬੀ (ਗਾਇਨ), ਸ੍ਰੀ ਹਰਜਿੰਦਰਪਾਲ ਸਿੰਘ (ਸੰਤੂਰ), ਸ੍ਰੀ ਸੁਰਜੀਤ ਸਿੰਘ ਦਿੱਲੀ, (ਸਾਰੰਗੀ), ਸ੍ਰੀ ਮੋਹਣ ਸਿੰਘ, ਸ੍ਰੀ ਸੁਖਦੇਵ ਸਿੰਘ ਭੈਣੀ ਸਾਹਿਬ (ਗਾਇਨ) ਅਤੇ ਸ੍ਰੀ ਰਾਜੇਸ਼ ਕੁਮਾਰ ਮਾਲਵੀਆ ਜੱਬਲਪੁਰ (ਤਬਲਾ) ਅਤੇ ਸ. ਸੁਖਦੇਵ ਸਿੰਘ (ਤਬਲਾ) ਜਲੰਧਰ। ਇਸ ਕਲਾ ਕੇਂਦਰ ਵਿਚ ਅਜ ਕਲ ੪੦ ਲੜਕੇ ਅਤੇ ੨੦ ਲੜਕੀਆਂ ਉਪਰੋਕਤ ਕਲਾਕਾਰਾਂ ਤੋਂ ਸੰਗੀਤ ਕਲਾ ਗਿਆਨ ਹਾਸਲ ਕਰ ਰਹੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੁਆਰਾ ਇਹ ਐਸੇ ਕਲਾ ਕੇਂਦਰ ਦਾ ਉਦਮ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਦਾ ੧੭ਵਾਂ ਫੰਕਸ਼ਨ ਜਲੰਧਰ ਵਿਖੇ ਹੋ ਰਿਹਾ ਹੈ ਅਤੇ ਇਹ ਸੰਗੀਤ ਸੰਮੇਲਨ ਨਾਮਧਾਰੀ ਸੰਗੀਤ ਵਿਦਿਆਲਾ ਦੇ ਪ੍ਰਥਮ ਉਸਤਾਦ ਹਸਤੀਆਂ, ਭਾਈ ਸਾਹਿਬ ਭਾਈ ਹਰਨਾਮ ਸਿੰਘ ਚਵਿੰਡਾ ਅਤੇ ਉਸਤਾਦ ਉਧੋ ਖਾਂ ਸਾਹਿਬ ਰਾਮਪੁਰੀ ਨੂੰ ਸਮਰਪਿਤ ਹੈ। ਇਹ ਆਪਣੀ ਕਿਸੇ ਮਾਣ ਪ੍ਰਤਿਸ਼ਠਾ ਲਈ ਨਹੀਂ ਸਗੋਂ ਸੰਗੀਤ ਦੀ ਸ੍ਰੀ ਭੈਣੀ ਸਾਹਿਬ ਵਿਚ ਰਾਗ ਬੋਲ ਰੱਖਣ ਵਾਲੇ ਸੰਗੀਤ ਗੁਰੂਆਂ ਨੂੰ ਸਨਮਾਨ ਅਰਪਿਤ ਕਰਕੇ ਉਰਿਣ ਹੋਣ ਦੇ ਜਤਨਾਂ ਸਦਕਾ ਹੈ।

# ਕਲਾਕਾਰਾਂ ਦੀ ਜਾਣ-ਪਛਾਣ

## ਰਾਜਨ-ਸਾਜਨ ਮਿਸ਼ਰਾ



ਸਾਜਨ ਰਾਜਨ

ਸ਼ਾਸਤ੍ਰੀ ਗਾਇਨ ਵਿਚ ਖਿਆਲ, ਟੱਪਾ, ਤਰਾਨਾ ਅਤੇ ਭਜਨ ਆਦਿ ਦੀ ਧੁਰ ਆਤਮਾ ਨੂੰ ਝੰਜੋੜਣ ਵਾਲੀ ਰਸ ਭਰਪੂਰ ਪੇਸ਼ਕਾਰੀ ਦੀਆਂ ਸਾਰੀਆਂ ਸਿਫਤਾਂ, ਦੇਵੀ ਸਰਸਵਤੀ ਪ੍ਰਤੀ ਨਿਸਠਾ, ਸਾਧਨਾ, ਸਮਰਪਣ, ਤਪੱਸਿਆ ਅਤੇ ਲੋਕ ਪ੍ਰੀਅਤਾ ਦੀਆਂ ਨਵੀਆਂ ਤੋਂ ਨਵੀਆਂ ਸਿਖਰਾਂ ਛੋਹਣ ਦੀ ਦਾਸਤਾਨ ਨੂੰ ਇਕੋ ਸ਼ਬਦ ਵਿਚ ਬਿਆਨ ਕਰਨਾ ਹੋਵੇ ਤਾਂ ਉਹ ਹੈ ਦੋ ਤੋਂ ਇਕ ਹੋਇਆ ਸ਼ਬਦ ਰਾਜਨ-ਸਾਜਨ।

ਬਨਾਰਸ ਘਰਾਣੇ ਦੀ ਗਾਇਕੀ ਦੇ ਪਰਮੁੱਖ ਅਤੇ ਸੰਸਾਰ ਪ੍ਰਸਿਧ ਪ੍ਰਤਿਨਿਧ ਰਾਜਨ ਸਾਜਨ ਮਿਸ਼ਰਾ ਭਰਾਵਾਂ ਦੇ ਖ਼ੂਨ ਵਿਚ ਕਈਆਂ ਪੀੜ੍ਹੀਆਂ ਦੀ ਸੰਗੀਤ ਸਾਧਨਾ ਹੈ। ਦੋ ਸਰੀਰ ਪਰ ਇਕ ਆਤਮਾ ਹੋਏ ਰਾਜਨ-ਸਾਜਨ ਮਿਸ਼ਰਾ ਦੀ ਪਰਿਵਾਰ ਸੰਗਲੀ ਵਿਚ ਪੜਦਾਦਾ ਪੰਡਿਤ ਗਣੇਸ਼ ਜੀ ਮਿਸਰਾ, ਦਾਦਾ ਬੜੇ ਰਾਮਦਾਸ ਜੀ ਮਿਸ਼ਰਾ-ਪੰਡਿਤ ਸੁਰ ਸਹਾਇ ਮਿਸ਼ਰਾ, ਪਿਤਾ ਪੰਡਿਤ ਹਨੂਮਾਨ ਜੀ ਮਿਸ਼ਰਾ ਅਤੇ ਚਾਚਾ ਸਾਰੰਗੀ ਵਾਦਕ ਪੰਡਿਤ ਗੋਪਾਲ ਮਿਸ਼ਰਾ ਸੰਗੀਤ ਜਗਤ ਦੇ ਅਤਿ ਸਨਮਾਨਤ ਨਾਮ ਹਨ।

ਸੰਗੀਤ ਦੇ ਗੁਰੂਆਂ, ਦਾਦਾ ਪੰਡਿਤ ਬੜੇ ਰਾਮਦਾਸ ਜੀ ਮਿਸਰਾ, ਪਿਤਾ ਪੰਡਿਤ ਹਨੂਮਾਨ ਜੀ ਮਿਸ਼ਰਾ ਅਤੇ ਚਾਚਾ ਪੰਡਿਤ ਗੋਪਾਲ ਮਿਸ਼ਰਾ ਦੀ ਸਿਖਿਆ, ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਅਪਾਰ ਸਨੇਹ, ਕ੍ਰਿਪਾ ਆਸ਼ੀਰਵਾਦ ਅਤੇ ਸਰਪ੍ਰਸਤੀ ਹੇਠ ਰਾਜਨ ਸਾਜਨ ਦੀ ਵਿਸ਼ਮ ਸੰਗੀਤ ਸਾਧਨਾ ਅਤੇ ਤਪੱਸਿਆ ਨੇ ਛੋਟੀ ਉਮਰ ਵਿਚ ਹੀ ਇਹਨਾਂ ਨੂੰ ਨਿਰੰਤਰ ਉਨਤੀ, ਸ਼ੁਹਰਤ ਅਤੇ ਮਾਨ ਸਨਮਾਨ ਦੇ ਰਾਹ ਪਾ ਦਿਤਾ। ਹਰ ਕੋਨੇ ਵਿਚ ਇਨ੍ਹਾਂ ਦੇ ਪ੍ਰਸੰਸਕ ਹਨ ਅਤੇ ਅਨੇਕਾਂ ਦੇਸ਼ਾਂ ਵਿਚ ਜਾ ਕੇ ਸੰਗੀਤ ਦੀ ਖ਼ੁਸ਼ਬੋ ਬਖੇਰ ਚੁਕੇ ਹਨ।

੧੯੫੧ ਵਿਚ ਬਨਾਰਸ ਵਿਚ ਜਨਮੇ ਰਾਜਨ ਜੀ ਸਮਾਜ ਸ਼ਾਸਤਰ ਦੇ ਵੀ ਐਮ. ਏ. ਹਨ ਅਤੇ ੧੯੫੬ ਵਿਚ ਜਨਮੇ ਸਾਜਨ ਗਰੈਜੂਏਟ ਹਨ।

# ਸੁਜਾਤ ਹੁਸੈਨ ਖ਼ਾਂ



ਜਨਾਬ ਸੁਜਾਤ ਹੁਸੈਨ ਖਾਂ ਉਸਤਾਦ ਇਮਦਾਦ ਖਾਂ ਸਾਹਿਬ ਦੇ ਸੰਗੀਤ ਘਰਾਨੇ ਦੇ ਸੰਗੀਤ ਪਖੋਂ ਤੇ ਰਿਸ਼ਤੇ ਪਖੋਂ ਸਤਵੀਂ ਪੀੜ੍ਹੀ ਦੇ ਉਤਰਾਧਿਕਾਰੀ ਕਲਾਕਾਰ ਹਨ। ਸਿਤਾਰਵਾਦਨ ਵਿਚ ਗਾਇਕੀ ਅੰਗ ਦੀ ਰੂਹਾਂ ਨੂੰ ਹਲਾਉਣ ਵਾਲੀ ਸ਼ੈਲੀ ਪ੍ਰਚਲਤ ਕਰਨ ਵਾਲੇ ਮਹਾਨਤਮ ਸੰਗੀਤਕਾਰ ਉਸਤਾਦ ਵਿਲਾਇਤ ਹੁਸੈਨ ਖਾਂ ਸਾਹਿਬ ਦੇ ਆਪ ਸਯੋਗ ਸਪੁਤਰ ਅਤੇ ਸ਼ਾਗਿਰਦ ਹਨ। ਆਪਣੇ ਘਰਾਨੇ ਦੀ ਪ੍ਰਤਿਭਾ ਨੂੰ ਕਠਨ ਰਿਆਜ਼ ਨਾਲ ਅਤੇ ਨਵੀਨ ਵਿਚਾਰ ਪ੍ਰਯੋਗ ਨਾਲ ਉਹਨਾਂ ਕਾਇਮ ਵੀ ਰਖਿਆ ਤੇ ਚਮਕਾਇਆ ਵੀ ਹੈ। ਤਿੰਨ ਸਾਲ ਦੀ ਉਮਰ ਵਿਚ ਸੁਜਾਤ ਖਾਂ ਹੋਰਾਂ ਛੋਟੀ ਜਿਹੀ ਸਿਤਾਰ ਫੜੀ ਅਤੇ ਛੇ ਸਾਲ ਦੀ ਉਮਰ ਵਿਚ ਸਟੇਜ ਦੇ ਪਰੋਗਰਾਮ ਵੀ ਆਰੰਭ ਕਰ ਦਿਤੇ। ਮਨੁਖੀ ਜਜ਼ਬਿਆਂ, ਹਾਵ ਭਾਵਾਂ ਪੰਛੀਆਂ ਦੇ ਬੋਲਾਂ ਤੇ ਕਲੋਲਾਂ ਅਤੇ ਝਰਨਿਆਂ ਦੇ ਗੀਤਾਂ ਨੂੰ ਸਿਤਾਰ ਦੀ ਤਾਰ ਉਤੇ ਪੋਟਿਆਂ ਦੇ ਸਪਰਸ਼ ਨਾਲ ਪੈਦਾ ਕੀਤਾ। ੧੯੭੩ ਤੋਂ ਲਗਾਤਾਰ ਵਦੇਸ਼ਾਂ ਦੇ ਸਾਲਾਨਾ ਦੌਰੇ ਤੇ ਜਾਂਦੇ ਹਨ। ਪੂਰਬੀ ਤੇ ਪਛਮੀ ਯੂਰਪ, ਅਮਰੀਕਾ, ਕੈਨੇਡਾ, ਚੀਨ ਮੰਗੋਲੀਆ ਰੂਸ ਤੇ ਪੂਰਬ ਦੇ ਦੇਸ਼ ਸੁਜਾਤ ਜੀ ਦੀਆਂ ਸੰਗੀਤ ਤਰੰਗਾਂ ਨੂੰ ਮਾਣ ਚੁਕੇ ਹਨ।

## ਮਧੁਪ ਮੋਦਗਿਲ

ਮਧੁਪ ਮੋਦਗਿਲ ਸੰਗੀਤ ਮਾਹੌਲ ਵਿਚ ਮਹਾਨ ਸੰਗੀਤ-ਕਾਰਾਂ ਦੀ ਸੰਗਤ ਵਿਚ ਪ੍ਰਵਾਨ ਚੜ੍ਹਿਆ ਨਾਮ ਹੈ। ਸੰਗੀਤ ਦੇ ਨਿਯਮਾਂ ਨਾਲ ਪੂਰੀ ਤਰ੍ਹਾਂ ਪ੍ਰਤੀਬੱਧਿਤਾ, ਪਰੰਪਰਾਗਤ ਅਤੇ ਆਧੁਨਿਕ ਤਕਨੀਕਾਂ ਦਾ ਸੁਮੇਲ ਭਾਵਾਂ ਨੂੰ ਰਾਗ ਦਾ ਸਰੂਪ ਦੇ ਕੇ ਸਰੋਤਿਆਂ ਨਾਲ ਸਿਧਾ ਸੰਚਾਰ ਸੰਪਰਕ ਜੋੜਣਾ, ਉਹਨਾਂ ਦੀ ਗਾਇਕੀ ਦੇ ਵਿਸ਼ੇਸ਼ ਗੁਣ ਹਨ।

ਸ੍ਰੀ ਮਧੁਪ ਮੋਦਗਿਲ ਜੀ ਨੂੰ ਚੋਟੀ ਦੇ ਕਲਾਕਾਰਾਂ ਦੀ ਸੰਗਤ ਵਿਚ ਸੰਗੀਤ ਸਿਖਣ ਦਾ ਅਵਸਰ ਮਿਲਿਆ ਹੈ।

ਸਰਵ ਪ੍ਰਥਮ ਆਪਣੇ ਪਿਤਾ ਅਤੇ ਗੰਧਰਵ ਮਹਾਂ ਵਿਦਿਆਲਾ ਦਿੱਲੀ ਦੇ ਬਾਨੀ ਪ੍ਰਿੰਸੀਪਲ, ਪੰਡਿਤ ਵਿਨੈ ਚੰਦਰ ਮੋਦਗਿਲ ਪਾਸੋਂ ਉਹਨਾਂ ਸੰਗੀਤ ਸਿਖਿਆ ਲਈ। ਉਸ ਉਪਰੰਤ ਸ੍ਰੀ ਵਸੰਤ ਠਕਾਰ, ਪੰਡਿਤ ਜੱਸ ਰਾਜ ਅਤੇ ਵਿਦਿਆਲੇ ਵਿਚ ਆਉਣ ਵਾਲੇ ਸੰਗੀਤਕਾਰਾਂ ਤੋਂ ਵੀ ਮਾਰਗ ਦਰਸ਼ਨ ਪ੍ਰਾਪਤ ਕੀਤਾ। ਪੰਡਿਤ ਕੁਮਾਰ ਗੰਧਰਵ ਜੀ ਤੋਂ ਮਧੁਪ ਜੀ ਲੰਮਾ ਸਮਾਂ ਸੰਗੀਤ ਸਿਖਿਆ ਲੈਂਦੇ ਰਹੇ। ਅਤੇ ਇਹ ਪੰਡਿਤ ਕੁਮਾਰ ਗੰਧਰਵ ਜੀ ਦੀ ਮੌਤ ਤਕ ਜਾਰੀ ਹੀ ਰਹੀ।



ਸੰਗੀਤ ਵਿਚ ਉੱਚੀਆਂ ਉੱਚੀਆਂ ਅਕਾਦਮਿਕ ਪ੍ਰਾਪਤੀਆਂ ਦੇ ਨਾਲ ਉਹ ਸੰਗੀਤ ਦੀਆਂ ਉਚੇਰੀਆਂ ਕਲਾਸਾਂ ਨੂੰ ਪੜ੍ਹਾਉਂਦੇ ਹਨ। ਗੰਦਰਵ ਸਮੂਹ ਗਾਨ ਦੇ ਸੰਚਾਲਕ ਹਨ, ਸੰਗੀਤ ਕੰਪੋਜ਼ਰ ਅਤੇ ਨਿਰਦੇਸ਼ਕ ਹਨ। ਸੰਗੀਤ ਖੇਤਰ ਦੀਆਂ ਨਵੀਆਂ ਤੋਂ ਨਵੀਆਂ ਪ੍ਰਾਪਤੀਆਂ ਵਲ ਅਗਰਸਰ ਹਨ।

---

## ਵਰਿੰਦਰ ਕੁਮਾਰ



ਏ. ਪੀ. ਜੇ. ਕਾਲਜ ਆਫ ਫਾਈਨ ਆਰਟਸ ਜਲੰਧਰ ਦੇ ਸੰਗੀਤ ਵਿਭਾਗ ਦੇ ਮੁਖੀ ਸ੍ਰੀ ਵਰਿੰਦਰ ਕੁਮਾਰ ਸਿਤਾਰ ਵਾਦਨ ਦੇ ਖੇਤਰ ਵਿਚ ਪ੍ਰਮੁਖ ਨਾਮ ਹਨ। ਸਵਰਗੀ ਪ੍ਰੋ. ਸ੍ਰੀ ਲਛਮਣ ਦਾਸ ਜੀ ਨੇ ਆਪਣੇ ਹੋਣਹਾਰ ਸਪੁਤਰ ਵਰਿੰਦਰ ਕੁਮਾਰ ਜੀ ਨੂੰ ਸੰਗੀਤ ਦੀ ਮੁਢਲੀ ਦਾਤ ਦਿਤੀ। ਆਪਣੇ ਗੁਰੂ ਭਾਈ ਸ੍ਰੀ ਓਮ ਪ੍ਰਕਾਸ਼ ਜੀ ਤੋਂ ਵੀ ਸੰਗੀਤ ਸਿਖਿਆ ਲੈਂਦੇ ਰਹੇ। ਸੰਨ 1974 ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਾਰ ਕਿਰਪਾ ਕਰਕੇ ਇਹਨਾਂ ਨੂੰ ਡੇਹਰਾਦੂਨ ਵਿਖੇ ਸੰਸਾਰ ਦੇ ਪ੍ਰਸਿਧ ਸੰਗੀਤਕਾਰ ਉਸਤਾਦ ਵਲਾਇਤ ਖਾਂ ਸਾਹਿਬ ਦਾ ਸ਼ਾਗਿਰਦ ਬਣਾ ਦਿਤਾ। ਆਪਦੇ ਸਿਤਾਰਵਾਦਨ ਵਿਚ ਬਹੁਤ ਮਿਠਾਸ ਅਤੇ ਸ਼ੁੱਧਤਾ ਹੁੰਦੀ ਹੈ। ਦੇਸ਼ ਦੇ ਵਖ ਵਖ ਥਾਵਾਂ ਤੇ ਇਹਨਾਂ ਦੇ ਪ੍ਰੋਗਰਾਮ ਹੁੰਦੇ ਹੀ ਰਹਿੰਦੇ ਹਨ। ਇਹਨਾਂ ਦਾ ਸਿਤਾਰਵਾਦਨ ਵਿਸ਼ੇਸ਼ ਖਿੱਚ ਰਖਦਾ ਹੈ।

# ਬ. ਸ. ਨਾਰੰਗ

ਸ੍ਰੀ ਬਲਦੇਵ ਸ਼ਰਨ ਨਾਰੰਗ ਪੰਜਾਬ ਦੇ ਪ੍ਰਮੁਖ ਗਾਇਕ ਹਨ ।

ਪੰਜਾਬ ਸ਼ੈਲੀ ਦੀ ਖਿਆਲ ਗਾਇਕੀ ਵਿਚ ਉਹਨਾਂ ਦੀ ਵਿਸ਼ੇਸ਼ਤਾ ਤਾਂ ਹੈ ਹੀ ਉਹ ਠੁਮਰੀ ਅਤੇ ਸੁਗਮ ਸੰਗੀਤ ਵਿਚ ਵੀ ਮੁਹਾਰਤ ਰਖਦੇ ਹਨ। ਉਹਨਾਂ ਦੀ ਭਰਵੀਂ ਅਤੇ ਸੁਰੀਲੀ ਆਵਾਜ਼ ਵਿਚ ਵਿਸ਼ੇਸ਼ ਕਸ਼ਿਸ਼ ਹੈ ।

ਆਪਣੇ ਪਿਤਾ ਜੀ ਸ੍ਰੀ ਕੇਸਰ ਚੰਦ ਨਕੋਦਰ ਵਾਲਿਆਂ ਤੋਂ ਆਪ ਨੇ ਸੰਗੀਤ ਦੀ ਮੁਢਲੀ ਸਿਖਿਆ ਆਰੰਭ ਕੀਤੀ। ਪੰਡਿਤ ਐਲ. ਕੇ. ਜਸੜਾ ਜੀ ਤੋਂ ਵੀ ਸੰਗੀਤ ਸਿਖਿਆ ਅਤੇ ਡਾ. ਕੇ. ਐਲ. ਮਿਸ਼ਰਾ ਜੀ ਨੇ ਭਰਪੂਰ ਅਗਵਾਈ ਦੇ ਕੇ ਨਾਰੰਗ ਜੀ ਨੂੰ ਨਿਪੁੰਨ ਕੀਤਾ । ਸ. ਕਰਮ ਸਿੰਘ ਚਕਰਵਰਤੀ ਅਤੇ ਪੰਡਿਤ ਹੁਸਨ ਲਾਲ ਜੀ ਤੋਂ ਵੀ ਨਾਰੰਗ ਜੀ ਨੇ ਸੰਗੀਤ ਸਿਖਿਆ ਗ੍ਰਹਿਣ ਕੀਤੀ ।



ਪੌਲੀਟੀਕਲ ਸਾਇੰਸ ਦੀ ਐਮ.ਏ. ਨਾਰੰਗ ਸਾਹਿਬ ਲੋਕਪ੍ਰਿਯ ਕਲਾਕਾਰ ਹਨ। ਭਾਰਤ ਅਤੇ ਵਿਦੇਸ਼ਾਂ ਵਿਚ ਸੰਗੀਤ ਸੰਮੇਲਨਾਂ ਵਿਚ ਉਹਨਾਂ ਦੀ ਗਾਇਨ ਕਲਾ ਨੂੰ ਸਰਾਹਿਆ ਗਿਆ ਹੈ । ਬੀ.ਬੀ.ਸੀ. ਰੇਡੀਓ, ਬੀ.ਬੀ.ਸੀ. ਟੈਲੀਵੀਯਨ, ਟੀ. ਵੀ. ਏਸ਼ੀਆ, ਵਰਲਡ ਵਾਈਡ ਰੇਡੀਓ ਜਰਮਨੀ, ਆਕਾਸ਼ਵਾਣੀ ਤੇ ਦੂਰਦਰਸ਼ਨ ਤੋਂ ਉਹ ਪ੍ਰੋਗਰਾਮ ਕਰ ਚੁਕੇ ਹਨ ।

ਨਾਰੰਗ ਸਾਹਿਬ ਦਾ ਵਿਚਾਰ ਹੈ ਕਿ ਪੰਜਾਬ ਵਿਚ ਸਾਂਸਕ੍ਰਿਤਕ ਜਾਗ੍ਰਿਤੀ ਦੀ ਬਹੁਤ ਜ਼ਿਆਦਾ ਲੋੜ ਹੈ । ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ਼ਾਸਤਰੀ ਸੰਗੀਤ ਦੇ ਕਲਾਕਾਰਾਂ ਦੀ ਬਾਂਹ ਫੜੀ ਹੈ ਵਿਵੇਂ ਪੰਜਾਬ ਸਰਕਾਰ ਅਤੇ ਸੰਗੀਤ ਨੂੰ ਪ੍ਰੋਤਸਾਹਿਤ ਕਰਨ ਵਾਲੇ ਹੋਰ ਅਦਾਰਿਆਂ ਨੂੰ ਅੱਗੇ ਆਉਣਾ ਚਾਹੀਦਾ ਹੈ ।

# ਗੁਰਦੇਵ ਸਿੰਘ ਸਰੋਦਵਾਦਕ



ਹਰਿਆਣੇ ਦੇ ਇਕ ਪਿੰਡ ਸੰਤ ਨਗਰ 'ਚ ਜਨਮ ਲੈ ਕੇ ਸੰਗੀਤ ਖੇਤਰ ਵਿਚ ਅੰਤਰ ਰਾਸ਼ਟਰੀ ਪਧਰ ਤੇ ਆਪਣਾ ਨਾਮ ਕਮਾਉਣ ਵਾਲੇ ਗੁਰਦੇਵ ਸਿੰਘ ਇਕ ਚਮਤਕਾਰੀ ਪ੍ਰਤਿਭਾ ਹਨ। ਗੁਰਦੇਵ ਸਿੰਘ ਉਹ ਕਲਾਕਾਰ ਹੈ ਜਿਸਨੂੰ ਪਰਿਵਾਰ ਵਜੋਂ ਸੰਗੀਤ ਘਰਾਨਾ ਨਹੀਂ ਮਿਲਿਆ ਪਰ ਸਮਾਜ ਵਲੋਂ ਵਿਸ਼ਾਲ ਨਾਮਧਾਰੀ ਸੰਗੀਤ ਪਰੰਪਰਾ ਨਾਲ ਉਹ ਸ਼ੁਰੂ ਤੋਂ ਹੀ ਜੁੜ ਗਏ। ਸੰਗੀਤ ਦੀ ਮੁਢਲੀ ਸਿਖਿਆ ਉਹਨਾਂ ਸ੍ਰੀ ਜੀਵਨ ਨਗਰ ਹਰਿਆਣਾ ਵਿਚ ਹੀ ਲਈ ਜਿਥੇ ਸਤਿਗੁਰੂ ਜੀ ਦਾ ਨਿਵਾਸ ਸੀ। ਸਤਿਗੁਰੂ ਜਗਜੀਤ ਸਿੰਘ ਮਹਾਰਾਜ ਬੀਰ ਸਿੰਘ, ਪੰਡਿਤ ਮਹਾਂਦੇਵ ਪ੍ਰਸਾਦ ਕਥਕ ਉਸਤਾਦ ਪਿਆਰਾ ਸਿੰਘ ਜੈਸੇ ਗੁਰੂ ਜਨਾਂ ਪਾਸੋਂ ਸੰਗੀਤ ਦਾ ਅਮੋਲ ਖਜ਼ਾਨਾ ਮਿਲਿਆ ਅਤੇ ਗੁਰਦੇਵ ਸਿੰਘ ਛੋਟੀ ਉਮਰੇ ਹੀ ਗਾਇਣ ਅਤੇ ਦਿਲਰੁਬਾ ਵਾਦਨ ਵਿਚ ਕੁਸ਼ਲ ਕਲਾਕਾਰ ਬਣ ਗਏ। ਦਿੱਲੀ ਵਿਚ ਆ ਕੇ ਉਹ ਸੰਸਾਰ ਪ੍ਰਸਿਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਖਾਂ ਸਾਹਿਬ ਦੇ ਸ਼ਾਗਿਰਦ ਬਣੇ। ਇਨ੍ਹਾਂ ਦੇ ਬਚਪਨ ਦੇ ਮਿਤਰ ਸ੍ਰੀ ਹਰਭਜਨ ਸਿੰਘ, ਸੰਗੀਤ ਅਭਿਆਸ ਵਿਚ ਵੀ ਇਨ੍ਹਾਂ ਦੇ ਸਾਥੀ ਰਹੇ ਅਤੇ ਉ: ਅਜਮਦ ਅਲੀ ਖਾਂ ਸਾਹਿਬ ਪਾਸੋਂ ਵੀ ਉਹ ਸਿਤਾਰ ਸਿਖਣ ਲਗੇ ਅਤੇ ਅਜ ਕਲ ਸੰਗੀਤ ਦੇ ਪਰਵਾਨਤ ਉਸਤਾਦ ਹਨ। ਗੁਰਦੇਵ ਸਿੰਘ ਦੀ ਕਹਾਣੀ ਸਤਿਗੁਰੂ ਕ੍ਰਿਪਾ ਅਤੇ ਕਰੜੀ ਮਿਹਨਤ ਲਗਨ ਅਤੇ ਸਮਰਪਨ ਦੀ ਕਹਾਣੀ ਹੈ। ਉਸਤਾਦ ਅਮਜਦ ਅਲੀ ਖਾਂ ਸਾਹਿਬ ਦੀ ਵਿਸ਼ੇਸ਼ ਨਜ਼ਰ ਨੇ ਗੁਰਦੇਵ ਸਿੰਘ ਨੂੰ ਚਮਕਾ ਦਿਤਾ ਅਤੇ ਸਰੋਦ ਜਿਹੇ ਬਿਖਮ ਸਾਜ਼ ਦੇ ਵਾਦਨ ਵਿਚ ਉਹਨਾਂ ਨਾਮ ਕਮਾਇਆ। ਗੁਰਦੇਵ ਸਿੰਘ ਦੀ ਪ੍ਰਤਿਭਾ ਨੇ ਭਾਰਤ ਵਿਚ ਅਨੇਕਾਂ ਸੰਗੀਤ ਸੰਮੇਲਨਾਂ ਬਾਅਦ ਉਹਨਾਂ ਨੂੰ ਅਮਰੀਕਾ ਅਤੇ ਇੰਗਲੈਂਡ ਦੇ ਦੌਰੇ ਕਰਵਾਏ। ਅੱਜ ਕਲ ਉਹ ਜ਼ਿਆਦਾ ਸਮਾਂ ਇੰਗਲੈਂਡ ਵਿਚ ਹੀ ਸੰਗੀਤ ਸੇਵਾ ਕਰਦੇ ਹਨ। ਸਰੋਦ ਵਾਦਨ ਦੇ ਖੇਤਰ ਵਿਚ ਗੁਰਦੇਵ ਸਿੰਘ ਇਕ ਅਹਿਮ ਨਾਮ ਹੈ। ਬੀ. ਬੀ. ਸੀ. ਲੰਡਨ ਦੀ ਟੈਲੀਵੀਯਨ ਸੇਵਾ ਵਿਚ ਵੀ ਉਹ ਪ੍ਰੋਗਰਾਮ ਦੇ ਚੁੱਕੇ ਹਨ ਅਤੇ ਅਨੇਕਾਂ ਸਿਖਿਆਰਥੀਆਂ ਨੂੰ ਸੰਗੀਤ ਦੀ ਸਿਖਿਆ ਵੀ ਦੇ ਰਹੇ ਹਨ।

# ਕਿਰਨਪਾਲ ਸਿੰਘ

ਸੌ ਤਾਰਾਂ ਵਾਲੇ ਲੋਕ ਸਾਜ਼ ਸੰਤੂਰ ਨੂੰ ਸੰਗੀਤ ਦੇ ਸ਼ਾਸਤਰੀ ਖੇਤਰ ਵਿਚ ਵੀ ਅਪਾਰ ਪਰਸਿਧੀ ਦਵਾਉਣ ਵਾਲੇ ਕਲਾਕਾਰ ਹਨ ਪ੍ਰਸਿਧ ਸੰਗੀਤਕਾਰ ਅਤੇ ਸੰਗੀਤ ਨਿਰਦੇਸ਼ਕ ਪੰਡਿਤ ਸ਼ਿਵ ਕੁਮਾਰ ਸ਼ਰਮਾ। ਪੰਡਿਤ ਸ਼ਿਵ ਕੁਮਾਰ ਦੇ ਪ੍ਰਮੁਖ ਸ਼ਿਸ਼ਾਂ ਵਿਚੋਂ ਹਨ ਕਿਰਨਪਾਲ ਸਿੰਘ ਜੀ ਜਿਹਨਾਂ ਨੇ ਔਸ਼ਧ ਗਿਆਨ ਦਾ ਸ਼ਾਨਦਾਰ ਰੋਜ਼ਗਾਰ ਤਿਆਗ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਬਚਨ ਤੇ ਫੁਲ ਚੜ੍ਹਾਉਂਦਿਆਂ ਸੰਗੀਤ ਸਾਧਨਾ ਨੂੰ ਆਪਣਾ ਜੀਵਨ ਸਮਰਪਿਤ ਕੀਤਾ। 13 ਦਸੰਬਰ 1957 ਨੂੰ ਤਨਜ਼ਾਨੀਆ ਦੀ ਰਾਜਧਾਨੀ ਦਾਰਾ ਸਲਾਮ ਵਿਚ ਜਨਮੇ ਕਿਰਨਪਾਲ ਸਿੰਘ ਨੇ ਵਿਹਾਰਕ ਵਿਦਿਆ ਇੰਗਲੈਂਡ ਵਿਚ ਲਈ, ਤਬਲਾ ਸ. ਰਿਪੁਦਮਨ ਸਿੰਘ ਪਾਸੋਂ ਸਿਖਿਆ ਅਤੇ ਸਤਿਗੁਰੂ ਜੀ ਨੇ ਪੰਡਿਤ ਸ਼ਿਵ ਕੁਮਾਰ ਜੀ ਪਾਸ ਸੰਤੂਰ ਸਿਖਣ ਬੰਬਈ ਭੇਜ ਦਿਤਾ। ਬਾਰਾਂ ਸਾਲ ਪਰੰਪਰਾਗਤ ਤਰੀਕੇ ਨਾਲ ਕਿਰਨਪਾਲ ਸਿੰਘ ਜੀ ਅਤੇ ਇਕ ਪ੍ਰਮੁਖ ਸਾਥੀ ਹਰਜਿੰਦਰ ਸਿੰਘ ਜੱਬਲਪੁਰ ਨੇ ਦਿਲ ਲਾ ਕੇ ਸੰਤੂਰ ਸਾਜ਼ ਤੇ ਸੰਗੀਤ ਸਿਖਿਆ ਲਈ ਅਤੇ ਕਰੜੀ ਸਾਧਨਾ ਕੀਤੀ। ਸੰਨ ੧੯੮੭ ਤੋਂ ਕਿਰਨਪਾਲ ਸਿੰਘ ਇੰਗਲੈਂਡ ਵਿਚ ਸਥਾਪਤ ਹਨ ਅਤੇ ਯੂਰਪ ਵਿਚ ਇਕੋ ਇਕ ਸਫਲ ਵਿਵਸਾਇਕ ਸੰਤੂਰਵਾਦਕ ਹਨ। ਸਕੂਲਾਂ ਕਾਲਜਾਂ ਯੂਨੀਵਰਸਟੀਆਂ ਵਿਚ ਸੰਗੀਤ ਸਿਖਾਉਂਦੇ ਭਾਸ਼ਨ ਦਿੰਦੇ ਤੇ ਸੰਗੀਤ ਦੇ ਪ੍ਰੋਗਰਾਮ ਕਰਦੇ ਹਨ। ਅਨੇਕਾਂ ਮਾਨ ਸਨਮਾਨ ਪ੍ਰਾਪਤ ਕਿਰਨਪਾਲ ਸਿੰਘ ਭਾਰਤ ਦੇ ਸ਼ਹਿਰਾਂ ਵਿਚ ਅਨੇਕਾਂ ਪ੍ਰੋਗਰਾਮ ਦੇ ਚੁਕੇ ਹਨ ਅਤੇ ਬਦੇਸ਼ਾਂ ਵਿਚ ਵੀ ਭਾਰਤੀ ਸੰਗੀਤ ਦੀਆਂ ਕਿਰਨਾਂ ਬਿਖੇਰ ਰਹੇ ਹਨ।



# ਮੋਹਨ ਸਿੰਘ ਸੁਖਦੇਵ ਸਿੰਘ



ਸੁਖਦੇਵ ਸਿੰਘ ਮੋਹਨ ਸਿੰਘ

ਮੋਹਨ ਸਿੰਘ ਸੁਖਦੇਵ ਸਿੰਘ ਸ੍ਰੀ ਭੈਣੀ ਸਾਹਿਬ ਦੇ ਨੌਜਵਾਨ ਯੁਗਲ ਗਾਇਕਾਂ ਦੀ ਜੋੜੀ ਹੈ। ਬਚਪਨ ਤੋਂ ਹੀ ਇਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਆਸ਼ੀਰਵਾਦ ਪ੍ਰਾਪਤ ਹੋ ਗਿਆ। ਸਤਿਗੁਰੂ ਜੀ ਨੇ ਇਹਨਾਂ ਨੂੰ ਬਹੁਤ ਰੀਝ ਨਾਲ ਆਪ ਵੀ ਸੰਗੀਤ ਦੀ ਦਾਤ ਦਿਤੀ ਅਤੇ ਵਖ ਵਖ ਉਸਤਾਦਾਂ ਤੋਂ ਵੀ ਦੁਆਈ ਹੈ।

ਉਸਤਾਦ ਹਰਭਜਨ ਸਿੰਘ ਅਤੇ ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰ ਵਾਲੇ ਇਹਨਾਂ ਦੇ ਮੁਢਲੇ ਉਸਤਾਦ ਹਨ। ਸੰਸਾਰ ਪ੍ਰਸਿਧ ਸਿਤਾਰ ਵਾਦਕ ਉਸਤਾਦ ਵਿਲਾਇਤ ਖਾਂ ਸਾਹਿਬ ਤੋਂ ਵੀ ਇਹਨਾਂ ਮਾਰਗ ਦਰਸ਼ਨ ਪ੍ਰਾਪਤ ਕੀਤਾ ਹੈ।

ਅਜ ਕਲ ਸਤਿਗੁਰੂ ਜੀ ਇਹਨਾਂ ਨੂੰ ਬਨਾਰਸ ਘਰਾਣੇ ਦੇ ਸੁਪ੍ਰਸਿਧ ਯੁਗਲ ਗਾਇਕ, ਪੰਡਿਤ ਰਾਜਨ ਸਾਜਨ ਮਿਸ਼ਰਾ ਪਾਸੋਂ ਸੰਗੀਤ ਦੀ ਉੱਚ ਸਿਖਿਆ ਦਿਵਾ ਰਹੇ ਹਨ। ਇਹਨਾਂ ਕਲਾਕਾਰਾਂ ਨੇ ਭਾਰਤ ਦੇ ਪ੍ਰਸਿਧ ਸ਼ਹਿਰਾਂ ਤੋਂ ਇਲਾਵਾ ਇੰਗਲੈਂਡ ਅਫਰੀਕਾ ਕੈਨੇਡਾ ਥਾਈਲੈਂਡ ਆਦਿ ਦੇਸ਼ਾਂ ਵਿਚ ਵੀ ਯੁਗਲ ਗਾਇਕੀ ਦਾ ਸਫਲ ਪ੍ਰਦਰਸ਼ਨ ਕੀਤਾ ਹੈ।

# ਪੰਡਿਤ ਰਮਾਂ ਕਾਂਤ

ਪ੍ਰੌਢ ਕਲਾਕਾਰ ਅਤੇ ਨਿਪੁੰਨ ਅਧਿਆਪਕ ਵਜੋਂ ਪ੍ਰਸਿਧ ਪੰਡਿਤ ਰਮਾਂ ਕਾਂਤ ਜੀ ਕਿਸੇ ਜਾਣ-ਪਛਾਣ ਦੇ ਮੁਥਾਜ ਨਹੀਂ। ਕੋਈ ਸ਼ਾਸਤਰੀ ਸੰਗੀਤ ਸੰਮੇਲਨ ਹੋਵੇ, ਕੋਈ ਯੂਥ ਫੈਸਟੀਵਲ ਹੋਵੇ ਇਹਨਾਂ ਦੀ ਸ਼ਮੂਲੀਅਤ ਜ਼ਰੂਰੀ ਹੁੰਦੀ ਹੈ। ਬਚਪਨ ਤੋਂ ਹੀ ਹਰਿਵਲਭ ਸੰਗੀਤ ਸੰਮੇਲਨ ਵਿਚ ਤਬਲਾ ਵਜਾਉਂਦੇ ਆ ਰਹੇ ਹਨ। ਆਪਣੇ ਦਾਦਾ ਜੀ ਦੇ ਸਮੇਂ ਤੋਂ ਹੀ ਘਰ ਵਿਚ ਸੰਗੀਤ ਦੀ ਗੰਗਾ ਵਹਿ ਰਹੀ ਹੈ ਅਤੇ ਸਾਰਾ ਹੀ ਪਰਿਵਾਰ ਫਖਰਯੋਗ ਸੰਗੀਤ ਕਲਾਕਾਰਾਂ ਦਾ ਹੈ। ਆਪਣੇ ਪਿਤਾ ਜੀ ਪੰਡਿਤ ਕੁੰਜ ਬਿਹਾਰੀ ਤੋਂ ਮੁਢਲੀ ਸਿਖਿਆ ਲਈ। ਪੰਡਿਤ ਦਲੀਪ ਚੰਦਰ ਬੇਦੀ ਜੀ ਦੇ ਸ਼ਗਿਰਦ ਰਹੇ ਅਤੇ ਪੰਜਾਬ ਦੇ ਸਨਮਾਨਤ ਤਬਲਾ ਕਲਾਕਾਰ ਭਾਈ ਬਹਾਦਰ ਸਿੰਘ ਜੀ ਤੋਂ ਤਬਲਾ ਵਾਦਨ ਦੀ ਸਿਖਿਆ ਲਈ।



ਇਹਨਾਂ ਪੂਰਾਂ ਦੇ ਪੂਰ ਤਬਲਾ ਕਲਾਕਾਰਾਂ ਦੇ ਤਿਆਰ ਕੀਤੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਇਹਨਾਂ ਨੂੰ ਜਲੰਧਰ ਦੇ ਵਿਦਿਆਰਥੀਆਂ ਨੂੰ ਤਬਲਾ ਸਿਖਾਉਣ ਵਾਸਤੇ ਨਿਯੁਕਤ ਕੀਤਾ ਅਤੇ ਇਸ ਕਾਰਜ ਦੇ ਇਹਨਾਂ ਬਹੁਤ ਵਧੀਆ ਸਿੱਟੇ ਕੱਢੇ ਹਨ।

ਪੰਜਾਬ, ਭਾਰਤ ਵਿਚ ਵਖ ਵਖ ਸੰਗੀਤ ਆਯੋਜਨਾਂ ਤੋਂ ਇਲਾਵਾ ਸਾਬਕਾ ਸੋਵੀਅਤ ਰੂਸ, ਨਾਰਵੇ ਆਦਿਕ ਦੇਸ਼ਾਂ ਵਿਚ ਆਪਣੀ ਕਲਾ ਦਾ ਪ੍ਰਦਰਸ਼ਨ ਕਰ ਆਏ ਹਨ।

# ਸੁਰਜੀਤ ਸਿੰਘ



ਦਿੱਲੀ ਵਿਚ ਜਨਮੇ ਸ੍ਰੀ ਸੁਰਜੀਤ ਸਿੰਘ ਨੇ ਆਪਣੀ ਸੰਗੀਤ ਦੀ ਸ਼ਿਖਸ਼ਾ 15 ਸਾਲ ਦੀ ਉਮਰ ਵਿਚ ਸ਼ੁਰੂ ਕੀਤੀ। ਇਹਨਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ 'ਚ ਰਹਿ ਕੇ ਸ੍ਰੀ ਗੁਰਦੇਵ ਸਿੰਘ ਜੀ, ਉਸਤਾਦ ਹਰਭਜਨ ਸਿੰਘ ਜੀ ਪਾਸੋਂ ਗਾਇਨ ਅਤੇ ਦਿਲਰੁਬਾ ਦੀ ਸਿਖਿਆ ਲਈ। ਇਹਨਾਂ ਦੀ ਅਦਭੁੱਤ ਪ੍ਰਤਿਭਾ ਨੂੰ ਦੇਖਦੇ ਹੋਏ ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨੂੰ ਦਿਲਰੁਬਾ ਅਤੇ ਸੰਪੂਰਨ ਸਾਜ਼ ਸਾਰੰਗੀ ਦੀ ਸਿਖਿਆ ਲੈਣ ਵਾਸਤੇ ਵਿਸ਼ਵ ਵਿਖਿਆਤ ਸਾਰੰਗੀ ਵਾਦਕ ਪੰਡਿਤ ਰਾਮ ਨਾਰਾਇਣ ਜੀ ਦਾ ਸ਼ਾਗਿੱਰਦ ਬਣਾ ਦਿਤਾ। ਇਹਨਾਂ ਨੇ ਪੰਡਿਤ ਹਨੂਮਾਨ ਪ੍ਰਸ਼ਾਦ ਮਿਸ਼ਰਾ ਬਨਾਰਸ ਵਾਲਿਆਂ ਤੋਂ ਵੀ ਮਾਰਗ ਦਰਸ਼ਨ ਪ੍ਰਾਪਤ ਕੀਤਾ।

ਇਸ ਮੁਸ਼ਕਲ ਸਾਜ਼ ਦੀ ਸਿਖਿਆ ਨੂੰ ਜਾਰੀ ਰੱਖਦੇ ਹੋਏ ਦੇਸ਼ ਦੇ ਵੱਖ ਵੱਖ ਸ਼ਹਿਰਾਂ ਵਿਚ ਜਿਵੇਂ ਦਿੱਲੀ, ਬੰਗਲੌਰ, ਚੰਡੀਗੜ੍ਹ, ਭੋਪਾਲ, ਔਰੰਗਾਬਾਦ, ਜਲੰਧਰ, ਜੰਮੂ, ਗਵਾਲੀਅਰ ਵਿਚ ਆਪਣੇ ਸਫਲ ਪ੍ਰੋਗਰਾਮ ਦਿਤੇ। ਈਸਟ ਅਫਰੀਕਾ, ਥਾਈਲੈਂਡ, ਇੰਗਲੈਂਡ, ਵਿਚ ਇਹਨਾਂ ਨੇ ਗਾਇਨ ਅਤੇ ਨ੍ਰਿਤ ਨਾਲ ਸੰਗਤ ਅਤੇ ਏਕਲਵਾਦਨ ਕੀਤਾ। ਇਹਨਾਂ ਨੂੰ ਦੇਸ਼ ਦੇ ਕਈ ਵੱਡੇ ਕਲਾਕਾਰਾਂ ਨਾਲ ਜਿਵੇਂ ਉਸਤਾਦ ਸਲਾਮਤ ਅਲੀ ਖਾਂ, ਪੰਡਿਤ ਰਾਜਨ ਸਾਜਨ ਮਿਸ਼ਰਾ, ਆਦਿ ਨਾਲ ਸੰਗਤ ਕਰਨ ਦਾ ਮੌਕਾ ਮਿਲਿਆ। ਇਹਨਾਂ ਨੇ ਲੰਡਨ ਵਿਚ ਪ੍ਰਸਿਧ ਗੀਤਕਾਰ ਰੋਬਰਟ ਪਲਾਂਟ ਦੇ ਸੰਗੀਤ ਸੰਯੋਜਨ ਵਿਚ ਸੀ. ਡੀ. ਅਤੇ ਐਲ. ਪੀ. ਰਿਕਾਰਡ ਵਿਚ ਵਜਾਇਆ। ਇਹਨਾਂ ਨੇ ਆਪਣੀ ਕਠਿਨ ਮਿਹਨਤ ਅਤੇ ਲਗਨ ਨਾਲ ਆਪਣੇ ਆਪ ਨੂੰ ਆਪਣੇ ਗੁਰੂ ਦਾ ਹੋਣਹਾਰ ਸ਼ਗਿਰਦ ਸਿਧ ਕਰਨ ਦੀ ਕੋਸ਼ਿਸ਼ ਕੀਤੀ ਹੈ। ਆਕਾਸ਼ਬਾਣੀ ਦੇ ਆਪ ਪ੍ਰਵਾਨਿਤ ਕਲਾਕਾਰ ਹਨ।

# ਕਾਲੇ ਰਾਮ

ਤਬਲਾਵਾਦਨ ਦੇ ਖੇਤਰ ਵਿਚ ਸ੍ਰੀ ਕਾਲੇ ਰਾਮ ਇਕ ਜਾਣਿਆ-ਪਛਾਣਿਆ ਅਤੇ ਸਰਾਹਿਆ ਜਾਂਦਾ ਨਾਮ ਹੈ, ਜਿਸ ਨੂੰ ਤਬਲਾਵਾਦਨ ਕਲਾ ਵਿਰਾਸਤ ਵਿਚ ਹੀ ਮਿਲੀ ਹੈ। ਪੰਜਾਬ ਦੇ ਇਸ ਕਲਾਕਾਰ ਦੇ ਤਬਲਾਵਾਦਨ ਵਿਚ ਬੋਲਾਂ ਦੀ ਸਫਾਈ, ਮਿਠਤ ਦੇ ਗੁਣ ਅਤੇ ਸਰੋਤਿਆਂ ਵਾਸਤੇ ਅਨੰਦ ਪ੍ਰਗਟ ਹੁੰਦਾ ਹੈ।

ਬਚਪਨ ਵਿਚ ਹੀ ਪਿਤਾ ਸ੍ਰੀ ਰਤਨ ਚੰਦ ਜੀ ਨੇ ਤਬਲਾਵਾਦਨ ਦੀ ਮੁਢਲੀ ਸਿਖਿਆ ਦਿਤੀ। ਪੰਜਾਬ ਦੇ ਮਸ਼ਹੂਰ ਸੰਗੀਤ ਆਚਾਰੀਯ ਸ੍ਰੀ ਲਛਮਣ ਸਿੰਘ ਜੀ ਸੀਨ ਤੋਂ ਵਿਧੀਵਤ ਤਬਲੇ ਦੀ ਤਾਲੀਮ ਨੇ ਕਾਲੇ ਰਾਮ ਜੀ ਨੂੰ ਇਕ ਸਫਲ ਤੇ ਹਰਮਨ-ਪਿਆਰਾ ਕਲਾਕਾਰ ਬਣਾ ਦਿਤਾ। ਇਸ ਤੋਂ ਬਾਅਦ ਕਾਲੇ ਰਾਮ ਤਰੱਕੀ ਦੀਆਂ ਮੰਜ਼ਲਾਂ ਮਾਰਦੇ ਅੱਗੇ ਹੀ ਅੱਗੇ ਗਏ ਹਨ। ਰੇਡੀਓ, ਦੂਰਦਰਸ਼ਨ ਦੇ ਪ੍ਰੋਗਰਾਮਾਂ ਤੋਂ ਇਲਾਵਾ ਭਾਰਤ ਦੇ ਅਨੇਕਾਂ ਨਗਰਾਂ ਦੇ ਸੰਗੀਤ ਪ੍ਰੇਮੀਆਂ ਨੇ ਕਾਲੇ ਰਾਮ ਜੀ ਦੇ ਤਬਲੇ ਨੂੰ ਸਟੇਜ ਤੋਂ ਸੁਣ ਕੇ ਭਰਪੂਰ ਦਾਦ ਦਿਤੀ ਹੈ। ਅਮਰੀਕਾ ਅਤੇ ਕੈਨੇਡਾ ਵਿਚ ਵੀ ਆਪਣੀ ਕਲਾ ਦਾ ਪ੍ਰਦਰਸ਼ਨ ਕਰ ਚੁਕੇ ਹਨ।

ਭਾਰਤ ਦੇ ਬਹੁਤ ਹੀ ਪ੍ਰਸਿਧ ਕਲਾਕਾਰਾਂ ਦੀ ਸੰਗਤ ਕਾਲੇ ਰਾਮ ਜੀ ਨੇ ਕੀਤੀ ਹੈ। ਕੁਝ ਕੁ ਚੋਟੀ ਦੇ ਕਲਾਕਾਰਾਂ ਦੇ ਨਾਮ ਹਨ—ਪੰਡਤ ਵਿਨਾਇਕ ਰਾਓ ਪਟਵਰਧਨ, ਪੰਡਤ ਨਾਰਾਇਣ ਰਾਵ ਵਿਆਸ, ਪੰਡਤ ਕ੍ਰਿਸ਼ਨਾ ਰਾਵ ਸ਼ੰਕਰ, ਪੰਡਤ ਜਸਰਾਜ, ਪੰਡਤ ਹਰੀ ਪ੍ਰਸਾਦ ਚੋਰਸੀਆ, ਉਸਤਾਦ ਅਬਦੁਲ ਹਲੀਮ ਜਾਫ਼ਿਰ, ਡਾ. ਕੁਮਾਰ ਗੰਧਰਵ, ਉਸਤਾਦ ਅਮਜਦ ਅਲੀ ਖ਼ਾਂ, ਉਸਤਾਦ ਰਈਸ ਖਾਂ, ਸ੍ਰੀ ਬੁੱਧਾਦਿੱਤਾ ਮੁਖਰਜੀ, ਸ੍ਰੀਮਤੀ ਪ੍ਰਵੀਨ ਸੁਲਤਾਨਾ, ਸ੍ਰੀਮਤੀ ਨਿਰਮਲਾ ਦੇਵੀ, ਸ੍ਰੀਮਤੀ ਲਕਸ਼ਮੀ ਸ਼ੰਕਰ, ਸ੍ਰੀਮਤੀ ਗਿਰਜਾ ਦੇਵੀ, ਪੰਡਤ ਜਤਿੰਦਰ ਅਭਿਸ਼ੇਖੀ, ਸ੍ਰੀ ਸ਼ਾਹਿਦ ਪ੍ਰਵੇਜ਼, ਸ੍ਰੀਮਤੀ ਐਮ. ਰਾਜਮ, ਸ੍ਰੀ ਲਾਲ ਮਣੀ ਮਿਸ਼ਰ, ਸ੍ਰੀ ਰਾਜਨ-ਸਾਜਨ ਮਿਸ਼ਰਾ, ਸ੍ਰੀ ਸੰਜੀਵ ਅਭਿਅੰਕਰ, ਸ੍ਰੀਮਤੀ ਸਲੋਚਨਾ ਬ੍ਰਹਸਪਤਿ ਅਤੇ ਸ੍ਰੀਮਤੀ ਪ੍ਰਭਾ ਅਤਰੇ।



ਉਸਤਾਦ ਅਮਜਦ ਅਲੀ ਖ਼ਾਂ ਸਾਹਿਬ ਨਾਲ ਐਲ.ਪੀ. ਰਿਕਾਰਡ ਅਤੇ ਕੈਸਟਸ ਵਿਚ ਤਬਲਾ ਸੰਗਤ ਦਾ ਮਾਣ ਵੀ ਸ੍ਰੀ ਕਾਲੇ ਰਾਮ ਜੀ ਨੂੰ ਮਿਲਿਆ।

ਸ੍ਰੀ ਕਾਲੇ ਰਾਮ ਨੂੰ ਤੀਨ ਮੂਰਤੀ ਭਵਨ ਦਿੱਲੀ ਵਿਖੇ ਪੰਡਿਤ ਨਹਿਰੂ ਦੀ ਬਰਸੀ ਸਮੇਂ ਉਸਤਾਦ ਅਮਜਦ ਅਲੀ ਖ਼ਾਂ ਦੇ ਨਾਲ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਅਤੇ ਇਕ ਹੋਰ ਸਮੇਂ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਸਾਹਮਣੇ ਕਲਾ ਪ੍ਰਦਰਸ਼ਨ ਦਾ ਮੌਕਾ ਮਿਲਿਆ ਹੈ।

## ਸੁਖਦੇਵ ਸਿੰਘ ਤਬਲਾ ਵਾਦਕ

ਜਲੰਧਰ ਸ਼ਹਿਰ ਦੇ ਜ਼ਮਪਲ ਸੁਖਦੇਵ ਸਿੰਘ ਬਚਪਨ ਵਿਚ ਹੀ ਸੰਗੀਤ ਵਲ ਪ੍ਰੇਰੇ ਗਏ। ਵਿਸ਼ੇਸ਼ ਰੂਪ ਵਿਚ ਆਪ ਦੀ ਰੁਚੀ ਤਬਲਾ ਵਾਦਨ ਵਲ ਸੀ। ਬਚਪਨ ਵਿਚ ਤਬਲਾ ਦੀ ਸਿਖਿਆ ਇਹਨਾਂ ਨੇ ਵਡੇ ਭਰਾ ਬਲਬੀਰ ਸਿੰਘ ਮੌਜੀ ਤੋਂ ਸ਼ੁਰੂ ਕੀਤੀ। ਪੰਜਾਬ ਦੇ ਪ੍ਰਸਿਧ ਤਬਲਾ ਕਲਾਕਾਰ ਪੰਡਿਤ ਰਮਾਂ ਕਾਂਤ ਜੀ ਤੋਂ ਇਹਨਾਂ ਤਬਲੇ ਦੀ ਵਿਸ਼ੇਸ਼ ਸਿਖਿਆ ਲਈ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨੂੰ ਤਬਲੇ ਦੀ ਹੋਰ ਉਚੇਰੀ ਸਿਖਿਆ ਵਾਸਤੇ ਬਨਾਰਸ ਵਿਚ ਸੰਸਾਰ ਪ੍ਰਸਿਧ ਤਬਲਾ ਵਾਦਕ ਪੰਡਿਤ ਕਿਸ਼ਨ ਮਹਾਰਾਜ ਜੀ ਕੋਲ ਭੇਜਿਆ। ਸੁਖਦੇਵ ਸਿੰਘ ਦੀ ਅਥਾਹ ਲਗਨ ਅਤੇ ਹਿੰਮਤ ਨੇ ਇਹਨਾਂ ਨੂੰ ਇਕ ਕੁਸ਼ਲ ਤਬਲਾ ਵਾਦਕ ਬਣਾ ਦਿਤਾ ਹੈ। ਦੇਸ਼ ਦੇ ਪ੍ਰਮੁਖ ਸ਼ਹਿਰਾਂ, ਬੰਗਲੌਰ, ਬਨਾਰਸ, ਗਵਾਲੀਅਰ, ਔਰੰਗਾਬਾਦ, ਚੰਡੀਗੜ੍ਹ, ਜਲੰਧਰ ਜੰਮੂ ਆਦਿ ਵਿਚ ਸਫਲ ਪ੍ਰੋਗਰਾਮ ਤੋਂ ਇਲਾਵਾ ਆਪ ਜੀ ਨੂੰ ਸਤਿਗੁਰੂ ਜੀ ਨੇ ਕੀਨੀਆ ਦਾ ਦੌਰਾ ਵੀ ਕਰਵਾਇਆ ਜਿਥੇ ਪੰਡਿਤ ਰਾਜਨ ਸਾਜਨ ਮਿਸ਼ਰਾ ਜੀ ਨਾਲ ਤਬਲਾ ਸੰਗਤ ਦਾ ਵੀ ਇਹਨਾ ਨੂੰ ਅਵਸਰ ਮਿਲਿਆ।





## ਰਾਜੇਸ਼ ਕੁਮਾਰ ਮਾਲਵੀਆ

ਜਬਲਪੁਰ ਵਿਚ ਸੰਨ 1968 ਵਿਚ ਜਨਮੇ ਸ੍ਰੀ ਰਾਜੇਸ਼ ਕਮਾਰ ਮਾਲਵੀਆ ਤਬਲਾ ਕਲਾਕਾਰਾਂ ਦੀ ਨੌਜਵਾਨ ਪੀੜ੍ਹੀ ਦੇ ਨੁਮਾਇੰਦਾ ਹਨ। ਇਹ ਅੱਜ ਕਲ ਤਾਲ ਜਗਤ ਦੇ ਸੰਸਾਰ ਪ੍ਰਸਿਧ ਨਾਮ, ਉਸਤਾਦ ਅੱਲਾ ਰੱਖਾ ਸਾਹਿਬ ਦੇ ਸ਼ਾਗਿਰਦ ਹਨ। ਤਬਲੇ ਦੀ ਮੁਢਲੀ ਤਾਲੀਮ ਇਹਨਾਂ ਨੇ 14 ਸਾਲ ਦੀ ਉਮਰ ਵਿਚ ਸ੍ਰੀ ਮਹੇਸ਼ ਸਿੰਘ ਜੀ ਅਤੇ ਪੰਡਿਤ ਸ੍ਰੀ ਰਾਮ ਤ੍ਰਿਵੇਦੀ ਜੀ ਕੋਲੋਂ ਪ੍ਰਾਪਤ ਕੀਤੀ। ਪ੍ਰਯਾਗ ਸੰਗੀਤ ਸਮਿਤੀ ਇਲਾਹਾਬਾਦ ਤੋਂ ਤਬਲਾ ਪ੍ਰਭਾਕਰ ਪ੍ਰਥਮ ਸ਼ਰੇਣੀ ਵਿਚ ਪਾਸ ਕੀਤੀ। ਇਹਨਾਂ ਦੀ ਤਬਲਾ ਵਾਦਨ ਵਾਸਤੇ ਅਥਾਹ ਲਗਣ ਹੀ ਇਹਨਾਂ ਨੂੰ ਬੰਬਈ ਉਸਤਾਦ ਅੱਲਾ ਰੱਖਾ ਜੀ ਪਾਸ ਲੈ ਗਈ। ਇਹਨਾਂ ਦੇਸ਼ ਦੇ ਵੱਖ ਵੱਖ ਸ਼ਹਿਰਾਂ ਜਿਵੇਂ ਮੈਸੂਰ, ਦਿੱਲੀ, ਬੰਬਈ, ਚੰਡੀਗੜ੍ਹ, ਜੰਮੂ ਆਦਿ ਵਿਚ ਆਪਣੀ ਕਲਾ ਨਾਲ ਦਾਦ ਪ੍ਰਾਪਤ ਕੀਤੀ ਹੈ।

ਅੱਜ ਕਲ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸੰਗੀਤ ਅਭਿਆਸ ਵੀ ਕਰ ਰਹੇ ਹਨ ਅਤੇ ਬਚਿਆਂ ਨੂੰ ਤਬਲੇ ਦੀ ਸਿਖਿਆ ਵੀ ਦੇ ਰਹੇ ਹਨ।

## ਜਤਿੰਦਰਪਾਲ ਸਿੰਘ



ਸ੍ਰੀ ਜਤਿੰਦਰਪਾਲ ਸਿੰਘ ਨਾਮਧਾਰੀ ਦਾ ਜਨਮ ਸੰਨ 1971 ਨੂੰ ਜਲੰਧਰ ਵਿਚ ਹੋਇਆ। 13 ਸਾਲ ਦੀ ਉਮਰ ਵਿਚ ਇਹਨਾਂ ਨੇ ਤਬਲੇ ਦੀ ਸਿਖਿਆ ਜਲੰਧਰ ਦੇ ਪੰਡਿਤ ਰਮਾਂਕਾਂਤ ਜੀ ਕੋਲੋਂ ਪ੍ਰਾਰੰਭ ਕੀਤੀ। ਇਸ ਤੋਂ ਬਾਅਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਖਾਵਜ ਦੀ ਵਿਸ਼ੇਸ਼ ਸਿਖਿਆ ਲੈਣ ਲਈ ਇਹਨਾਂ ਨੂੰ ਵਿਸ਼ਵ ਵਿਖਿਆਤ ਤਬਲਾ ਵਾਦਕ ਉਸਤਾਦ ਅੱਲਾ ਰੱਖਾ ਜੀ ਕੋਲ ਬੰਬਈ ਭੇਜ ਦਿਤਾ। ਹੁਣ ਇਹ ਸੰਗੀਤ ਦੀ ਸਾਧਨਾ, ਕਰ ਰਹੇ ਹਨ। ਬੰਬਈ, ਗਵਾਲੀਅਰ, ਭੋਪਾਲ, ਔਰੰਗਾਬਾਦ, ਚੰਡੀਗੜ੍ਹ, ਜੰਮੂ, ਜਲੰਧਰ ਆਦਿਕ ਥਾਵਾਂ ਤੇ ਹੋਏ ਸੰਮੇਲਨਾਂ ਵਿਚ ਪਖਾਵਜ-ਵਾਦਨ ਵਿਚ ਇਹਨਾਂ ਬਹੁਤ ਨਾਮ ਬਣਾਇਆ ਹੈ।

## ਰਣਬੀਰ ਸਿੰਘ



ਰਣਬੀਰ ਸਿੰਘ ਸੰਗੀਤ ਖੇਤਰ ਦਾ ਹੋਣਹਾਰ ਵਿਦਿਆਰਥੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਫੁਲਵਾੜੀ ਦਾ ਇਕ ਛੋਟਾ ਜਿਹਾ ਫੁਲ ਜਿਸਦੀ ਖੁਸ਼ਬੋ ਵਡੀ ਹੈ। ਹਰਿਆਣੇ ਦੇ ਇਕ ਪਿੰਡ ਵਿਚ 1978 ਵਿਚ ਜਨਮਿਆ ਰਣਬੀਰ ਸਿੰਘ ਛੋਟੀ ਉਮਰੇ ਹੀ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਚਰਨਾਂ ਵਿਚ ਆ ਗਿਆ। ਬੀਬੀ ਨਰਿੰਦਰ ਕੌਰ, ਸ੍ਰੀ ਮੋਹਨ ਸਿੰਘ, ਸੁਖਦੇਵ ਸਿੰਘ ਅਤੇ ਉਸਤਾਦ ਮਹਿੰਦਰ ਸਿੰਘ ਜਿਹੇ ਗੁਣੀਜਨਾਂ ਤੋਂ ਸੰਗੀਤ (ਗਾਇਣ) ਦੀ ਪ੍ਰਾਰੰਭਕ ਸਿਖਿਆ ਲਈ। ਅਜ ਕਲ ਦਿਲਰੁਬਾ ਸਾਜ ਦੀ ਸਿਖਿਆ ਸ੍ਰੀ ਸੁਰਜੀਤ ਸਿੰਘ ਪਾਸੋਂ ਪ੍ਰਾਪਤ ਕਰ ਰਹੇ ਹਨ।

## ਸ੍ਰੀ ਸੰਦੀਪ ਦਾਸ

ਵਰਤਮਾਨ ਕਾਲ ਵਿਚ ਤਬਲਾ ਵਾਦਕਾਂ ਵਿਚੋਂ ਇਕ ਸਿਰ ਕਢਵਾਂ ਤੇ ਹਰਮਨ ਪਿਆਰਾ ਨਾਮ ਹੈ ਸ੍ਰੀ ਸੰਦੀਪ ਦਾਸ। ਇਹਨਾਂ ਦੀ ਮੰਗ ਭਾਰਤ ਦੇ ਪ੍ਰਮੁਖ ਸੰਗੀਤ ਸੰਮੇਲਨਾਂ ਵਿਚ ਬਹੁਤ ਜਿਆਦਾ ਹੈ ਅਤੇ ਇਸੇ ਕਰਕੇ ਹੀ ਸਮੁਚੇ ਭਾਰਤ ਵਿਚ ਇਹਨਾਂ ਨੂੰ ਦਾਦ ਮਿਲ ਰਹੀ ਹੈ। ਪੰਡਿਤ ਕਿਸ਼ਨ ਮਹਾਰਾਜ ਬਨਾਰਸ ਵਾਲਿਆਂ ਦੇ ਪ੍ਰਮੁਖ ਸ਼ਾਗਿਰਦ ਸੰਦੀਪ ਦਾਸ ਜੀ ਦੇ ਬੋਲਾਂ ਵਿਚ ਬਹੁਤ ਮਿਠਾਸ ਅਤੇ ਅਨੰਦ ਹੈ। ਤਬਲੇ ਦੀ ਤਿਆਰੀ ਦੇ ਨਾਲ ਨਾਲ ਆਪਣੇ ਗੁਰੂ ਪੰਡਿਤ ਕਿਸ਼ਨ ਮਹਾਰਾਜ਼ ਵਾਂਗ ਲੈਅਕਾਰ ਵੀ ਬਹੁਤ ਉਤਮ ਦਰਜੇ ਦੇ ਹਨ। ਸੰਗਤ ਜਾਂ ਏਕਲ ਤਬਲਾਵਾਦਨ ਵਿਚ ਇਹਨਾਂ ਦੀ ਕਲਾ ਪ੍ਰਤਿਭਾ ਬਰਾਬਰ ਨਿਖਰਦੀ ਹੈ। ਮਿਹਨਤ ਲਗਣ ਅਤੇ ਰਿਆਜ਼ ਇਹਨਾਂ ਦੇ ਤਬਲਾਵਾਦਨ ਵਿਚੋਂ ਸਾਫ ਲਭਦੇ ਹਨ।

## ਹਰਪ੍ਰੀਤ ਸਿੰਘ ਨਾਮਧਾਰੀ

ਸ੍ਰੀ ਹਰਪ੍ਰੀਤ ਸਿੰਘ ਨਾਮਧਾਰੀ ਦਾ ਜਨਮ ਸੰਨ 1975 'ਚ ਗਵਾਲੀਅਰ ਵਿਚ ਹੋਇਆ। ਅੱਠ ਸਾਲ ਦੀ ਛੋਟੀ ਉਮਰ ਵਿਚ ਹੀ ਇਹਨਾਂ ਨੇ ਤਬਲੇ ਦੀ ਸਿਖਿਆ ਸਵਰਗੀ ਸ੍ਰੀ ਨਰੇਣ ਪ੍ਰਸਾਦ ਰਾਤੋਨੀਆਂ ਜੀ ਤੋਂ ਆਰੰਭ ਕੀਤੀ ਨਾਲ ਹੀ ਇਹ ਸਵਰਗੀ ਪੰਡਿਤ ਕ੍ਰਿਸਨਾ ਰਾਓ ਸ਼ੰਕਰ ਜੀ ਅਤੇ ਚੰਦਰਕਾਂਤ ਜੀ ਦੇ ਸ਼ਾਗਿਰਦ ਵੀ ਬਣੇ। ਇਹਨਾਂ ਨੇ ਖੈਰਾਗੜ੍ਹ ਸੰਗੀਤ ਵਿਸ਼ਵ ਵਿਦਿਆਲਿਆ ਤੋਂ ਤਬਲੇ ਵਿਚ ਸਨਾਤਕ ਦੀ ਉਪਾਧੀ ਪਰਾਪਤ ਕੀਤੀ।

ਹੁਣ ਇਹ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਵਿਖਿਆਤ ਤਬਲਾ ਵਾਦਕ ਪੰਡਿਤ ਅਨੋਖੇ ਲਾਲ ਦੇ ਸਪੁਤਰ ਪੰਡਿਤ ਰਾਮ ਜੀ ਮਿਸ਼ਰਾ (ਬਨਾਰਸ) ਤੋਂ ਤਬਲੇ ਦੀ ਸਿਖਿਆ ਲੈ ਰਹੇ ਹਨ। ਇਹਨਾਂ ਤਾਨਸੈਨ ਸੰਗੀਤ ਸਮਾਰੋਹ (ਬੇਹਟ) ਅਤੇ ਦੇਸ਼ ਦੇ ਕਈ ਸ਼ਹਿਰਾਂ ਜਿਵੇਂ ਬੰਗਲੌਰ, ਗਵਾਲੀਅਰ, ਚੰਡੀਗੜ੍ਹ, ਜੰਮੂ, ਜਲੰਧਰ ਔਰੰਗਾਬਾਦ ਆਦਿ ਅਤੇ ਵਿਦੇਸ਼ਾਂ ਵਿਚ ਆਪਣੀ ਕਲਾ ਦਾ ਸਫਲ ਪ੍ਰਦਰਸ਼ਨ ਕੀਤਾ ਹੈ। ਅਜ ਕਲ ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਵਿਚ ਸੰਗੀਤ ਸਾਧਨਾ ਕਰ ਰਹੇ ਹਨ।

---



## ਕੁਲਦੀਪ ਸਿੰਘ

28 ਅਕਤੂਬਰ 1973 ਨੂੰ ਜਲੰਧਰ ਵਿਚ ਜਨਮੇ ਕੁਲਦੀਪ ਸਿੰਘ ਉਭਰਦੇ ਨੌਜਵਾਨ ਕਲਕਾਰ ਹਨ। ਘਰ ਵਿਚ ਸੰਗੀਤ ਮਾਹੌਲ ਹੋਣ ਕਾਰਨ ਤਬਲਾ ਅਪਣੇ ਪਿਤਾ ਸ. ਬਲਬੀਰ ਸਿੰਘ ਮੌਜੀ ਪਾਸੋਂ ਸਿਖਣਾ ਆਰੰਭ ਕੀਤਾ। ਗਾਇਣ ਦੀ ਸਿਖਿਆ ਪ੍ਰੋ. ਕਿਰਪਾਲ ਜੀ ਪਾਸੋਂ ਲਈ। ਪੰਡਿਤ ਰਮਾਂ ਕਾਂਤ ਜੀ ਪਾਸੋਂ ਤਬਲੇ ਦੀ ਵਿਸਥਾਰਤ ਸਿਖਿਆ ਲਈ ਅਤੇ ਅਪਣੇ ਚਾਚਾ ਸੁਖਦੇਵ ਸਿੰਘ ਜੀ ਪਾਸੋਂ ਵੀ ਤਬਲਾ ਸਿਖਿਆ ਲੈ ਰਹੇ ਹਨ। ਏ. ਪੀ. ਜੇ. ਕਾਲਜ ਜਲੰਧਰ ਵਿਚ ਵੀ ਸੇਵਾ ਕਰ ਰਹੇ ਹਨ।



ਸਤਿਗੁਰੂ ਜਗਜੀਤ ਸਿੰਘ ਜੀ




ਸੰਗੀਤ ਸੰਮੇਲਨ ਜਲੰਧਰ **11** ਸਤੰਬਰ **1993**
ਕਲਾਕਾਰਾਂ ਸਹਿਤ ਕਲਾ ਪ੍ਰੇਮੀ